# ਵਰਿਆਮ

ਅਗਸਤ ੧੯੮੫



ਅਮਨ ਤੇ ਏਕਤਾ ਲਈ ਕੁਰਬਾਨ
ਸੰਤ ਹਰਚੰਦ ਸਿੰਘ ਜੀ ਲੌਂਗੋਵਾਲ (ਫੋਟੋ ਬਾਜਵਾ)

੧ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਭਰਪੂਰ ਤੰਦਰੁਸਤੀ ਅਤੇ ਸੁਆਦ ਲਈ ਵਰਤੋ:
ਸਵੈਚਾਲਤ ਜਰਮਨ ਮਸ਼ੀਨਾਂ ਦੁਆਰਾ ਤਿਆਰ ਕੀਤੇ ਗਏ
ਹੈਦਰਾਬਾਦ ਦੇ ਮਸ਼ਹੂਰ ਭੁਰਭੁਰੇ ਅਤੇ ਸੁਆਦਲੇ

# ਅਸ਼ੋਕਾ ਬਿਸਕੁਟ






ਵਪਾਰਕ ਜਾਣਕਾਰੀ ਲਈ ਸੰਪਰਕ:

PHONES 565693
212667

**THE ASOKA BISCUIT WORKS**
**HYDERABAD (A.P.)**

ਨਿਰਮਾਤਾ: ਦੀ ਅਸ਼ੋਕਾ ਬਿਸਕੁਟ ਵਰਕਸ ਹੈਦਰਾਬਾਦ (ਏ.ਪੀ.)

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਵਰਿਆਮ

ਅਗਸਤ ੧੯੮੫

ਜਿਲਦ ੧੦ ਅੰਕ ੧੦

ਸੰਪਾਦਕ : ਜਗਦੀਸ਼ ਸਿੰਘ


### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।


ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੋਰ ਮਿਲ)
ਜਲੰਧਰ-੧੪੪੦੦੧
ਫੋਨ : ੭੧੨੦੪ ਪੀ. ਪੀ.

Office Address
Monthly WARIAM
(Punjabi)
Ladowali Road
(Near Madan Flour Mill
Jalandhar-144001
Phone : 71204 PP


## ਵਰਿਆਮ ਦੇ ਦਰ

| | | |
|---|---|---|
| ਇਕ ਪ੍ਰਤੀ | | ੨-੫੦ ਰੁਪਏ |
| ਸਾਲਾਨਾ ਚੰਦਾ | | ੨੫-੦੦ ਰੁਪਏ |
| ਤਿੰਨ ਸਾਲ ਵਾਸਤੇ | | ੬੫-੦੦ ,, |
| ਪੰਜ ਸਾਲ ਵਾਸਤੇ | | ੧੦੦-੦੦ ,, |
| ਲਾਈਫ ਮੈਂਬਰ | | ੩੦੦-੦੦ ,, |
| ਥਾਈਲੈਂਡ : | ਹਵਾਈ ਡਾਕ | ੨੦੦-੦੦ ,, |
| | ਸਮੁੰਦਰੀ | ੬੦-੦੦ ,, |
| ਅਰਬ-ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦-੦੦ ,, |
| | ਸਮੁੰਦਰੀ | ੭੫-੦੦ ,, |
| ਅਮਰੀਕਾ : ਕੈਨੇਡਾ : | ਹਵਾਈ ਡਾਕ | ੩੦੦-੦੦ ,, |
| | ਸਮੁੰਦਰੀ ਡਾਕ | ੭੫-੦੦ ,, |

## ਸੰਪਾਦਕ ਵਲੋਂ

ਮੈਂ ਅਧ ਜੂਨ ਨੂੰ ਤਨਜ਼ਾਨੀਆਂ ਜਾਣ ਵਾਸਤੇ ਜਲੰਧਰੋਂ ਰੇਲ ਹਾਜ਼ਰ ਹੋਇਆ। ਤਨਜ਼ਾਨੀਆ ਦੀ ਰਾਜਧਾਨੀ ਦਾਰ-ਸਲਾਮ ਵਿਚ ਨਾਮਧਾਰੀ ਹੋਲਾ ਦਾ ਦੂਹਰਾ ਸਮਾਗਮ ਸੀ। ਤਨਜ਼ਾਨੀਆ ਤੋਂ ਬਾਅਦ ਕੀਨੀਆ ਦੀ ਰਾਜਧਾਨੀ ਨੈਰੋਬੀ ਦਾ ਵੀ ਭ੍ਰਮਣ ਹੋ ਗਿਆ। ਭਾਰਤ ਵਾਪਸ ਪਰਤ ਕੇ ਡਾਲਟਨ ਗੰਜ ਗਿਆ। ਜਲੰਧਰ ਵਿਚ ਦੋ ਦਿਨ ਟਿਕ ਕੇ ਮੁੜ ਸ੍ਰੀ ਜੀਵਨ ਨਗਰ ਗਿਆ ਇਸ ਤਰ੍ਹਾਂ ਦੋ ਮਹੀਨੇ ਤੋਂ ਵਧ ਸਮਾਂ ਜਲੰਧਰ ਤੋਂ ਬਾਹਰ ਰਿਹਾ।

ਅਫਰੀਕਾ ਦੌਰੇ ਦੀ ਰਿਪੋਰਟ ਨੂੰ ਤਾਂ ਵਕਤ ਲਗਣਾ ਸੀ ਪਰ ਅਗਸਤ ਦਾ ਅੰਕ ਤਟਫਟ ਕਢਣਾ ਸਾਡੀ ਮੁਹਿੰਮ ਅਧੀਨ ਸੀ।

ਮੈਂ ਨੈਰੋਬੀ ਹੀ ਸਾਂ ਜਦੋਂ ਪੰਜਾਬ ਵਿਚਲਿਆਂ ਬਾਰਸ਼ਾਂ ਦਾ ਹਾਲ ਪਤਾ ਲਗਾ। ਜਲੰਧਰ ਪਹੁੰਚਣ ਤਕ ਜਲੰਧਰ ਬਾਰੇ ਖਬਰਾਂ ਸੁਣਦਾ ਰਿਹਾ ਪਰ ਅਸਲੀ ਤਸਵੀਰ ਦਾ ਪਤਾ ਜਲੰਧਰ ਆ ਕੇ ਹੀ ਲਗਾ। ਬਹੁਤ ਭਿਆਨਕ ਬਾਰਸ਼ਾਂ ਸਨ ਜਿਨ੍ਹਾਂ ਵਿਚ ਜਿਥੇ ਅਨੇਕਾਂ ਜਾਨਾਂ ਗਈਆਂ ਪਸ਼ੂ ਮਰੇ ਅਤੇ ਘਰ ਢੱਠੇ ਉਥਨਾਂ ਵਿਚ ਮੇਰਾ ਵਿਚ ਅਜੀਬ ਰਿਸ਼ਤੇਦਾਰ ਬੱਖ ਵੀ ਤਬਾਹੀ ਕਰ ਚੁਕਾ ਸੀ। ਸਾਡੀ ਪ੍ਰੈਸ ਵਿਚ ਪਾਣੀ ਦੋ ਦੋ ਫੁਟ ਚੜ੍ਹਿਆ ਸੀ। ਖਰਚ ਸਾਰਾ ਕਾਗਜ਼ ਅਤੇ ਭਾਰੀ ਮਾਤਰਾ ਵਿਚ ਉਹ ਸਾਰਾ ਰਿਕਾਰਡ ਜਿਹੜਾ ਦਰਾਜ਼ਾਂ 'ਚ ਪਿਆ ਸੀ ਗਲ ਗਿਆ। ਮੇਜ਼ ਦੀ ਲਕੜ ਤੇ ਪਲਾਈ ਫੁਲ ਗਈ ਸੀ। ਫਰਨੀਚਰ ਦੇ ਸ਼ੀਸ਼ੇ ਟੁਟ ਚੁਕੇ ਸਨ। ਅਸੀਂ ਸ. ਪ੍ਰੀਤਮ ਸਿੰਘ ਕਵੀ ਜੀ ਦੀ ਲਿਖਤ "ਬੀਤੇ ਦੀਆਂ ਪੈੜਾਂ" ਦੇ ਛਪੇ ਹੋਏ ਫਰਮੇ ਪੁਸਤਕ ਰੂਪ ਵਿਚ ਜਿਲਦ ਬੰਦ ਕਰਨ ਲਈ ਰਖੇ ਸਨ। ਉਨ੍ਹਾਂ ਦੇ ਬਹੁਤ ਸਾਰੇ ਫਰਮੇ ਨਸ਼ਟ ਹੋ ਜਾਣ ਨਾਲ ਜਿਥੇ ਸਾਰੀ ਸਕੀਮ ਫੇਲ੍ਹ ਹੋ ਗਈ ਉਥੇ ਭਾਰੀ ਮਾਲੀ ਨੁਕਸਾਨ ਵੀ ਹੋਇਆ ਹੈ। ਸਾਡੀ ਪ੍ਰੈਸ ਦੇ ਮੁਖ ਕਾਰਿੰਦੇ ਵੈਦ ਰਾਜ ਗੁਸਾਈਂ ਦਾ ਘਰ ਢਹਿ ਗਿਆ ਸੀ। ਉਹ ਇਕ ਦੋ ਵਾਰ ਹੋਰ ਗਿਆ ਉਥੇ ਵੀ ਸਟਾਂ ਲਗੀਆਂ ਫਲ ਸਰੂਪ ਇਕ ਹਫਤਾ ਮੇਰੇ ਪਿਛੋਂ ਕੋਈ ਵੀ ਪਰੈਸ ਤੇ ਨਾ ਆ ਸਕਿਆ। ਅਸੀਂ ਮੁੜ ਢੇਰਾ ਇਕੱਠਾ ਕੀਤਾ ਤੇ ਕੰਮ ਆਰੰਭਿਆ ਪਰ ਗਲ ਇਥੇ ਹੀ ਖਤਮ ਨਹੀਂ ਸੀ ਹੋਣ ਵਾਲੀ। ਸਾਡੇ ਕੰਪੋਜ਼ਿੰਗ ਦੇ ਕੰਮ ਦਾ ਮੁਖੀ ਪੰਡਿਤ ਰਾਮ ਲਾਲ ਬੀਮਾਰ ਹੋਕੇ ਹਸਪਤਾਲ ਵਿਚ ਦਾਖਲ ਹੋ ਗਿਆ ਹਸਪਤਾਲ ਵਿਚ

ਗੁਲੂਕੋਜ਼ ਨਾੜੀ ਰਾਹੀਂ ਚੜ੍ਹਦਾ ਰਿਹਾ ਅਤੇ ਬਾਕੀ ਵਕਤ ਉਸ ਦੀ ਮਿਜ਼ਾਜ ਪੁਰਸੀ ਤੇ ਲਗੇ ਰਹੇ। ਇੰਜ ਲਗਦਾ ਸੀ ਜਿਵੇਂ ਵਰਿਆਮ ਨਹੀਂ ਨਿਕਲ ਸਕਣਾ। ਰਮੇਸ਼ ਹਸਪਤਾਲ ਤੋਂ ਫਾਰਗ ਹੋ ਕੇ ਆਪਣੇ ਪਿੰਡ ਚਲਾ ਗਿਆ ਅਤੇ ਵਰਿਆਮ ਦਾ ਨਿਕਲਣਾ ਸ਼ੱਕੀ ਹੋ ਗਿਆ।

ਜਦੋਂ ਮੈਂ ਨੈਰੋਬੀ ਸੀ ਤਾਂ ਜਿਸ ੨੪ ਜੁਲਾਈ ਨੂੰ ਦਿੱਲੀ ਵਿਚ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਅਤੇ ਅਕਾਲੀ ਲੀਡਰ ਸੰਤ ਹਰਚੰਦ ਸਿੰਘ ਲੌਂਗੋਵਾਲ ਦਰਮਿਆਨ ਇਤਿਹਾਸਕ ਪੰਜਾਬ ਸਮਝੌਤਾ ਹੋਇਆ ਸੀ ਉਸੇ ਹੀ ਸ਼ਾਮ ਉਥੇ ਨਾਮਧਾਰੀ ਸੰਗਤ ਵਲੋਂ ਇਕ ਸਵਾਗਤੀ ਸਮਾਰੋਹ ਹੋ ਰਿਹਾ ਸੀ। ਇਹ ਸਮਾਰੋਹ ਭਾਰਤ ਤੋਂ ਗਏ ਇਸਤਰੀ ਡੈਲੀਗੇਸ਼ਨ ਦੇ ਸਨਮਾਨ ਵਿਚ ਸੀ। ਸੰਯੁਕਤ ਰਾਸ਼ਟਰ ਸੰਘ ਵਲੋਂ ਮਨਾਏ ਜਾਂਦੇ ਇਸਤਰੀਆਂ ਦੇ ਦਹਾਕੇ ਦੇ ਸਬੰਧ ਵਿਚ ਇਕ ਕੌਮਾਂਤਰੀ ਕਾਨਫਰੰਸ ਸੀ ਜਿਸ ਵਿਚ ਕੋਈ ੧੫੦੦੦ ਇਸਤਰੀਆਂ ਸਾਰੀ ਦੁਨੀਆਂ ਤੋਂ ਆਈਆਂ ਸਨ। ਭਾਰਤੀ ਡੈਲੀਗੇਸ਼ਨ ਦੀ ਲੀਡਰ ਕੇਂਦਰੀ ਮੰਤਰੀ ਸ੍ਰੀਮਤੀ ਚੰਦਰ ਸ਼ੇਖਰ ਸਨ। ਇਸ ਵਿਚ ਸ੍ਰੀਮਤੀ ਅਮਰਜੀਤ ਕੌਰ ਐਮ.ਪੀ. ਅਤੇ ਕਸ਼ਮੀਰ ਤੋਂ ਤਾਮਲਨਾਡੂ ਤਕ ਸਭ ਇਲਾਕਿਆਂ ਤੋਂ ਰਾਜਸੀ ਸਮਾਜਕ ਤੇ ਵਿਦਿਅਕ ਖੇਤਰ ਦੀਆਂ ਲੀਡਰ ਇਸਤਰੀਆਂ ਆਈਆਂ ਸਨ। ਉਸ ਸ਼ਾਮ ਭਾਰਤੀ ਡੈਲੀਗੇਸ਼ਨ ਦੇ ਸਨਮਾਨ ਵਿਚ ਕੀਤੇ ਸਮਾਰੋਹ ਵਿਚ ਕਿਸੇ ਨੇ ਖਬਰ ਸੁਣਾਈ ਕਿ ਪੰਜਾਬ ਸਮਝੌਤਾ ਹੋ ਗਿਆ ਹੈ। ਉਥੇ ਜੋ ਖੁਸ਼ੀ ਦੀ ਲਹਿਰ ਦੌੜ ਗਈ ਉਸ ਦਾ ਬਿਆਨ ਸ਼ਬਦਾਂ ਵਿਚ ਨਹੀਂ ਕੀਤਾ ਜਾ ਸਕਦਾ। ਪਰ ਪੰਜਾਬ ਸਮਝੌਤੇ ਦੀ ਡੀਟੇਲ ਕਿਸੇ ਨੂੰ ਪਤਾ ਨਹੀਂ ਲਗ ਰਹੀ ਸੀ। ਵਿਚਾਰ ਇਹ ਬਣਿਆ ਕਿ ਵਰਿਆਮ ਦਾ ਅਗਸਤ ਅੰਕ ਇਸ ਸਮਝੌਤੇ ਬਾਰੇ ਭਾਰਤ ਪੁਜ ਕੇ ਕਢਿਆ ਜਾਵੇ।

ਪੰਜਾਬ ਸਮਝੌਤੇ ਬਾਰੇ ਸਾਰੇ ਲੋਕਾਂ ਦਾ ਪ੍ਰਤੀਕਰਮ ਬਹੁਤ ਵਧੀਆ ਸੀ। ਸਰਕਾਰ ਦੇ ਕੱਟੜ ਵਿਰੋਧੀ ਹਲਕਿਆਂ ਵਿਚ ਵੀ ਸਮਝੌਤੇ ਦਾ ਸਵਾਗਤ ਹੋਇਆ ਅਤੇ ਇਵੇਂ ਲਗਦਾ ਸੀ ਕਿ ਜਿਵੇਂ ਪੰਜਾਬ ਦੁਖਾਂ ਕਲੇਸ਼ਾਂ ਤੋਂ ਮੁਕਤ ਹੋ ਗਿਆ ਹੈ। ਪੰਜਾਬ ਦੀ ਅਜੀਬ ਹਾਲਤ ਹੈ। ਜੇ ਇਹਦੇ ਮੀਲਾਂ ਤਕ ਨਿਸਰੇ ਗੰਨੇ ਦੇ ਖੇਤਾਂ ਵਲ ਵੇਖੋ ਤਾਂ ਇਉਂ ਲਗਦਾ ਹੈ ਜਿਵੇਂ ਇਹੋ ਜਿਹਾ ਖੁਸ਼ਹਾਲ ਅਤੇ ਸੁਖੀ ਇਲਾਕਾ ਸਾਰੀ ਦੁਨੀਆ ਵਿਚ ਨਹੀਂ। ਜੇ ਅਖਬਾਰਾਂ ਵਿਚ ਪੰਜਾਬ ਵਿਚ ਹੁੰਦੇ ਨਿਤ ਕਤਲਾਂ ਦੀਆਂ ਖਬਰਾਂ ਪੜ੍ਹੋ ਤਾਂ ਇਉਂ ਲਗਦਾ ਹੈ ਕਿ ਪੰਜਾਬ ਜੇਹਾ ਦੁਖੀ ਇਲਾਕਾ ਕੋਈ ਨਹੀਂ। ਬੜੇ ਚਿਰ ਤੋਂ ਪੰਜਾਬੀ ਇਸ ਕਲੇਸ਼ਮਈ ਜੀਵਨ ਚੋਂ ਲੰਘ ਰਹੇ ਹਨ ਪਰ ਬੜਾ ਜ਼ੋਰ ਲਾਇਆਂ ਵੀ ਪੰਜਾਬੀਆਂ ਦੀ ਇਕਜੁ ਏਕਤਾ ਭੰਗ ਨਹੀਂ ਹੋ ਸਕੀ ਬਹੁਤ ਮਜ਼ਬੂਤ ਨਿਕਲੀ ਹੈ। ਵੱਡੀ ਤੋਂ ਵੱਡੀ ਉਕਸਾਹਟ ਵੀ ਪਾੜ ਨਹੀਂ ਪਾ ਸਕੀ। ਜੋ ਕੁਝ ਵਿਥ ਲਗਦੀ ਸੀ ਤਾਂ ਪੰਜਾਬ ਸਮਝੌਤੇ ਨਾਲ ਉਹ ਖਤਮ ਹੋ ਗਈ ਲਗਦੀ ਹੈ।

ਪੰਜਾਬ ਸਮਝੌਤੇ ਬਾਰੇ ਅੰਕ ਤਿਆਰੀ ਅਧੀਨ ਸੀ ਕਿ ਰੁਕਾਵਟਾਂ ਪੈਣ ਲਗ ਪਈਆਂ। ਵਾਪਸ ਆ ਕੇ ਜਿਵੇਂ ਪਹਿਲਾ ਲਿਖੇ ਹੋਰ ਵਿਘਨ ਪਏ ਉਥੇ ਐਨ ਤਿਆਰੀ ਦੌਰਾਨ ਸੰਤ ਲੌਂਗੋਵਾਲ ਜੀ ਦਾ ਕਤਲ ਹੋ ਗਿਆ। ਸਾਰੀ ਤਸਵੀਰ ਹੀ ਬਦਲ ਗਈ। ਉਸ ਬਾਅਦ ਪੰਜਾਬ ਚੋਣਾਂ ਦਾ ਐਲਾਨ ਹੋ ਗਿਆ ਹਾਲਾਤ ਏਨੀ ਤੇਜ਼ੀ ਨਾਲ ਬਦਲਦੇ ਰਹੇ ਕਿ ਇਕ ਮਾਮਲੇ ਤੇ ਗੱਲ ਕਰਨੀ ਬਹੁਤ ਮੁਸ਼ਕਲ ਹੁੰਦੀ ਗਈ।

ਵਰਿਆਮ ਦੇ ਸੀਮਤ ਸਾਧਨਾਂ ਰਾਹੀਂ ਸਾਰੀ ਗੱਲ ਨੂੰ ਠੀਕ ਫਰੇਮ ਵਿਚ ਪੇਸ਼ ਕਰਨਾ ਮੁਸ਼ਕਲ ਹੁੰਦਾ ਗਿਆ ਹੈ ਅਤੇ ਹੋਰ ਵੀ ਬਾਹਰੀਆਂ ਮਜਬੂਰੀਆਂ ਹੀ ਸਾਡੇ ਸਾਹਮਣੇ ਰਹੀਆਂ ਹਨ। ਫਲਸਰੂਪ ਇਹ ਅੰਕ ਬਹੁਤ ਅਧੂਰਾ ਵੀ ਹੈ ਅਤੇ ਲੇਟ ਵੀ। ਇਸ ਵਾਸਤੇ ਨਿਮ੍ਰਤਾ ਸਹਿਤ ਖਿਮਾ ਯਾਚਨਾ ਹੈ।

ਵਰਿਆਮ ਤੁਹਾਨੂੰ ਬਹੁਤ ਦੇਰੀ ਬਾਅਦ ਪੁਜਾ ਰਿਹਾ ਹੈ ਪਰ ਸਾਡਾ ਵਾਇਦਾ ਹੈ ਕਿ ਅਸੀਂ ਇਕ ਵੀ ਅੰਕ ਮਨਫੀ ਨਹੀਂ ਕਰਾਂਗੇ। ਸਾਰੇ ਦੇ ਸਾਰੇ ਅੰਕ ਵੀ ਕਢਾਂਗੇ ਅਤੇ ਦੇਰੀ ਵੀ ਖਤਮ ਕਰਾਂਗੇ ਇਸ ਤੋਂ ਇਲਾਵਾ ਇਸ ਦਾ ਆਕਾਰ ਵੀ ਠੀਕ ਕਰਾਂਗੇ ਅਤੇ ਵਿਸ਼ੇਸ਼ ਅੰਕ ਵੀ ਭੇਟ ਕਰਾਂਗੇ।

ਆਸ ਹੈ ਸਾਡੇ ਪਾਠਕ, ਸਾਡੇ ਸਰਪ੍ਰਸਤ, ਸਾਡੇ ਦੋਸਤ ਮਿੱਤਰ ਜੋ ਵਰਿਆਮ ਨੂੰ ਜੀਵਤ ਰਖ ਰਹੇ ਹਨ ਸਾਡੀ ਮਜਬੂਰੀ ਨੂੰ ਸਮਝਣਗੇ।

—ਜਗਦੀਸ਼ ਸਿੰਘ

# ਪੰਜਾਬ ਸਮਝੌਤਾ



੨੪ ਜੁਲਾਈ ੧੯੮੫ ਨੂੰ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਵ: ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਦਰਮਿਆਨ ਪੰਜਾਬ ਦੇ ਮਸਲੇ ਬਾਰੇ ਇਕ ਇਤਿਹਾਸਕ ਸਮਝੌਤਾ ਹੋਇਆ। ਤਸਵੀਰ ਵਿਚ ਪ੍ਰਧਾਨ ਮੰਤਰੀ ਸਮਝੌਤੇ ਤੇ ਦਸਤਖਤ ਕਰ ਰਹੇ ਹਨ। ਸਾਹਮਣੇ ਸੰਤ ਹਰਚੰਦ ਸਿੰਘ ਲੌਂਗੋਵਾਲ ਬੈਠੇ ਹਨ। ਇਹਨਾਂ ਤੋਂ ਇਲਾਵਾ ਕੇਂਦਰੀ ਖਜ਼ਾਨਾ ਮੰਤਰੀ ਸ੍ਰੀ ਵੀ. ਪੀ. ਸਿੰਘ, ਸ: ਬਲਵੰਤ ਸਿੰਘ ਸਾਬਕਾ ਖਜ਼ਾਨਾ ਮੰਤਰੀ ਪੰਜਾਬ, ਸ: ਸੁਰਜੀਤ ਸਿੰਘ ਬਰਨਾਲਾ ਸਾਬਕਾ ਕੇਂਦਰੀ ਖੇਤੀਬਾੜੀ ਮੰਤਰੀ, ਸ੍ਰੀ ਅਰਜਨ ਸਿੰਘ ਗਵਰਨਰ ਪੰਜਾਬ ਅਤੇ ਕੇਂਦਰੀ ਮੰਤਰੀ ਸ੍ਰੀ ਨਰਸਿਮਾ ਰਾਓ।

੨੪ ਜੁਲਾਈ ਨੂੰ ਦਿੱਲੀ ਵਿਚ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਦਰਮਿਆਨ ਪੰਜਾਬ ਵਿਚ ਚਲ ਰਹੀ ਅਕਾਲੀ ਐਜੀਟੇਸ਼ਨ ਦੇ ਸਬੰਧ ਵਿਚ ਇਕ ਇਤਿਹਾਸਕ ਸਮਝੌਤਾ ਹੋਇਆ। ਅਸੀਂ ਇਸ ਸਮਝੌਤੇ ਦੀ ਪੂਰੀ ਲਿਖਤ ਵਰਿਆਮ ਦੇ ਪੰਨਾ ੧੨ ਤੇ ਪ੍ਰਕਾਸ਼ਤ ਕਰ ਰਹੇ ਹਾਂ। ਇਸ ਸਮਝੌਤੇ ਦਾ ਕਿਹੋ ਜਿਹਾ ਪ੍ਰਤੀਕਰਮ ਹੋਇਆ ਇਹ ਦਰਸਾਉਣ ਲਈ ਪੰਜਾਬੀ ਦੀਆਂ ਪ੍ਰਮੁਖ ਰੋਜ਼ਾਨਾ ਅਖਬਾਰਾਂ ਦੀਆਂ ਸੰਪਾਦਕੀਆਂ ਵੀ ਇਕਠੀਆਂ ਦੇ ਰਹੇ ਹਾਂ। ਪੰਜਾਬ ਸਮਝੌਤੇ ਦਾ ਵਿਆਪਕ ਸਵਾਗਤ ਏਸ ਪੱਖੋਂ ਹੋਇਆ ਹੈ ਕਿ ਇਸ ਨਾਲ ਆਸ ਬਝਦੀ ਸੀ ਕਿ ਪੰਜਾਬ ਵਿਚ ਪਿਛਲੇ ਸੱਤਾਂ ਸਾਲਾਂ ਤੋਂ ਵਾਪਰ ਰਹੀ ਹਿੰਸਾ ਸਮਾਪਤ ਹੋ ਜਾਵੇ।

ਬੀਤ ਸਮੇਂ ਵਿਚ ਬਹੁਤ ਕੁਝ ਵਾਪਰ ਗਿਆ ਹੈ। ਕਈ ਨਿਰਦੋਸ਼ ਕਤਲ ਹੋਏ ਇਹਨਾਂ ਵਿਚ ਵਡੇ ਵਡੇ ਬੁਧੀਜੀਵੀ, ਪੱਤਰਕਾਰ, ਰਾਜਸੀ ਨੇਤਾ ਤੇ ਆਮ ਜਨਤਾ ਵੀ ਸ਼ਾਮਲ ਸਨ। ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਨੀਲਾ ਤਾਰਾ ਓਪਰੇਸ਼ਨ ਹੋਇਆ। ਸ੍ਰੀਮਤੀ ਇੰਦਰਾ ਗਾਂਧੀ ਦਾ ਕਤਲ ਹੋਇਆ।

ਸਿੱਖਾਂ ਵਿਰੁਧ ਭਿਆਨਕ ਹਿੰਸਾ ਵਾਪਰੀ ਅਤੇ ਇਹ ਸਿਲਸਲਾ ਕਿਸੇ ਨਾ ਕਿਸੇ ਰੂਪ ਵਿਚ ਜਾਰੀ ਰਿਹਾ।

ਸੰਤ ਹਰਚੰਦ ਸਿੰਘ ਲੌਂਗੋਵਾਲ ਜੇਹਲ ਤੋਂ ਰਿਹਾ ਹੋ ਕੇ ਆਏ ਤਾਂ ਉਹਨਾਂ ਨੇ ਦੇਸ਼ ਦੇ ਵਖ ਵਖ ਭਾਗਾਂ ਦਾ ਦੌਰਾ ਕਰਕੇ ਸਥਿਤੀ ਦਾ ਜਾਇਜ਼ਾ ਲਿਆ। ਉਧਰ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨੇ ਚੋਣਾਂ ਜਿੱਤਣ ਬਾਅਦ ਐਲਾਨ ਕੀਤਾ ਕਿ ਉਹ ਪੰਜਾਬ ਮਸਲੇ ਨੂੰ ਹਲ ਕਰਨ ਵਾਸਤੇ ਪਹਿਲ ਦੇਣਗੇ। ਇਸ ਮੰਤਵ ਵਾਸਤੇ ਉਹਨਾਂ ਨੇ ਇਕ ਦਿਨ ਪਹਿਲਾਂ ਚੁਣੇ ਗਏ ਮਧ ਪ੍ਰਦੇਸ਼ ਦੇ ਮੁਖ ਮੰਤਰੀ ਸ੍ਰੀ ਅਰਜਨ ਸਿੰਘ ਨੂੰ ਪੰਜਾਬ ਦਾ ਗਵਰਨਰ ਬਣਾ ਕੇ ਭੇਜਿਆ। ਲੋਕਾਂ ਦੀਆਂ ਅੱਖਾਂ ਤੋਂ ਓਹਲੇ ਓਹਲੇ ਇਹ ਸਮਝੌਤਾ ਵਾਰਤਾ ਚਲਦੀ ਰਹੀ ਅਤੇ ਜਦ ਪ੍ਰਧਾਨ ਮੰਤਰੀ ਦਾ ਸੱਦਾ ਆਇਆ ਤਾਂ ਸੰਤ ਲੌਂਗੋਵਾਲ ਆਪਣੇ ਦੋ ਸਾਥੀਆਂ ਸਾਬਕਾ ਕੇਂਦਰੀ ਮੰਤਰੀ ਸ: ਸੁਰਜੀਤ ਸਿੰਘ ਬਰਨਾਲਾ ਅਤੇ ਸਾਬਕਾ ਖਜ਼ਾਨਾ ਮੰਤਰੀ ਪੰਜਾਬ ਸ: ਬਲਵੰਤ ਸਿੰਘ ਨੂੰ ਨਾਲ ਲੈ ਕੇ ਦਿੱਲੀ ਗਏ ਜਿਥੇ ੨੪ ਜੁਲਾਈ ਨੂੰ ਇਹ ਸਮਝੌਤਾ ਹੋ ਗਿਆ।

ਇਸ ਸਮਝੌਤੇ ਦਾ ਦੁਨੀਆ ਭਰ ਵਿਚ ਭਰਪੂਰ ਸਵਾਗਤ ਹੋਇਆ। ਭਾਰਤੀ ਪ੍ਰੈਸ ਨੇ ਇਕ ਮੁੱਠ ਹੋ ਕੇ ਇਸ ਦਾ ਸਵਾਗਤ ਕੀਤਾ। ਵਦੇਸ਼ੀ ਪ੍ਰੈਸ ਨੇ ਵੀ ਇਸ ਦੀ ਸਲਾਹੁਤਾ ਕੀਤੀ—ਕੋਈ ਦੇਸ਼ ਨਹੀਂ ਹੋਵੇਗਾ ਜਿਥੋਂ ਦੀਆਂ ਅਖ਼ਬਾਰਾਂ ਨੇ ਇਸ ਸਮਝੌਤੇ ਉਤੇ ਟਿੱਪਣੀ ਨਾ ਕੀਤੀ ਹੋਵੇ।

ਕੀ ਖਟਿਆ ਕੀ ਗਆਇਆ ਵਾਲੀ ਗੱਲ ਲਾਂਭੇ ਰਖਣੀ ਚਾਹੀਦੀ ਹੈ। ਸਗੋਂ ਉਸ ਭਾਵਨਾ ਦੀ ਸਲਾਹੁਤਾ ਕਰਨੀ ਚਾਹੀਦੀ ਹੈ ਜਿਸ ਭਾਵਨਾ ਅਧੀਨ ਇਹ ਸਮਝੌਤਾ ਹੋਇਆ ਹੈ।

ਸਮਝੌਤੇ ਦੇ ਆਖਰੀ ਸ਼ਬਦ ਬਹੁਤ ਮਹੱਤਵਪੂਰਨ ਹਨ। "ਇਹ ਸਮਝੌਤਾ ਆਪਸੀ ਟਕਰਾਅ ਦੇ ਦੌਰ ਦਾ ਅੰਤ ਕਰਦਾ ਹੈ ਅਤੇ ਮਿਤਰਤਾ, ਸਦਭਾਵਨਾ ਅਤੇ ਸਹਿਯੋਗ ਦੇ ਜੁਗ ਦਾ ਆਰੰਭ ਕਰਦਾ ਹੈ ਜਿਹੜਾ ਭਾਰਤ ਦੀ ਏਕਤਾ ਤੇ ਅਖੰਡਤਾ ਨੂੰ ਵਧਾਏਗਾ ਤੇ ਤਕੜਿਆਂ ਕਰੇਗਾ।"

# ਸੰਤ ਲੌਂਗੋਵਾਲ ਦੀ ਸ਼ਹਾਦਤ

ਸੰਤ ਹਰਚੰਦ ਸਿੰਘ ਜਿਹੜੇ ਕਿ ਅੰਮਰਜੈਂਸੀ ਵੇਲੇ ਅਤੇ ਪਿਛਲੇ ਅਕਾਲੀ ਮੋਰਚੇ ਦੇ ਡਿਕਟੇਟਰ ਸਨ ਅਤੇ ਇਸ ਵੇਲੇ ਅਕਾਲੀ ਦਲ ਦੇ ਪ੍ਰਧਾਨ ਵੀ ਸਨ ਪੰਜਾਬ ਸਮਝੌਤੇ ਤੋਂ ਬਾਅਦ ਪੂਰੀ ਤਨਦੇਹੀ ਨਾਲ ਲੋਕਾਂ ਨੂੰ ਸਮਝੌਤੇ ਬਾਰੇ ਸਮਝਾਉਣ, ਹਿੰਦੂ ਸਿਖ ਏਕਤਾ ਨੂੰ ਮਜ਼ਬੂਤ ਕਰਨ ਲਈ ਅਤੇ ਭਾਰਤ ਦੀ ਏਕਤਾ ਤੇ ਅਖੰਡਤਾ ਦੇ ਹਕ ਵਿਚ ਪਰਚਾਰ ਕਰਨ ਵਾਸਤੇ ਨਿਕਲ ਪਏ ਸਨ।

ਪਰ ਏਹੀ ਕੰਮ ਕਈਆਂ ਨੂੰ ਚੰਗਾ ਨਹੀਂ ਸੀ ਲਗਦਾ। ਅਜੇ ਸਮਝੌਤੇ ਨੂੰ ਮਹੀਨਾ ਵੀ ਨਹੀਂ ਸੀ ਹੋਇਆ ਕਿ ਸੰਗਰੂਰ ਜ਼ਿਲੇ ਦੇ ਪਿੰਡ ਸ਼ੇਰਪੁਰ ਵਿਚ ੨੦ ਅਗਸਤ ਨੂੰ ਗੁਰਦੁਆਰੇ ਦੇ ਅੰਦਰ ਸੰਤਾਂ ਨੂੰ ਗੋਲੀਆਂ ਮਾਰ ਕੇ ਸ਼ਹੀਦ ਕਰ ਦਿਤਾ ਗਿਆ।

ਸਾਨੂੰ ਸੰਤਾਂ ਦੀ ਹਤਿਆ ਤੇ ਬਹੁਤ ਸ਼ੋਕ ਹੋਇਆ ਹੈ

---

ਪਰ ਇਹ ਜੰਗੋ ਕੌਮ ਦੇਸ਼ ਦੀ ਏਕਤਾ ਅਖੰਡਤਾ ਅਤੇ ਹਿੰਦੂ ਸਿਖ ਦਾ ਪਿਆਰ ਕਾਇਮ ਰਖਣ ਦੇ ਜਤਨਾਂ ਵਿਚ ਜੁਟੇ ਹੋਏ ਹਨ।

ਸੰਤ ਲੌਂਗੋਵਾਲ ਦੇ ਕਤਲ ਨੇ ਹਾਲਾਤ ਹੋਰ ਬਦਲੇ ਹਨ। ਇਸ ਨਾਲ ਦਹਿਸ਼ਤਵਾਦ ਦਾ ਤਾਂ ਭਾਰ ਹੈ ਪਰ ਲੋਕਾਂ ਦੀ ਏਕਤਾ ਹੋਰ ਵੀ ਮਜ਼ਬੂਤ ਹੋਈ ਹੈ ਅਤੇ ਅਲਗਾਵਾਦੀ ਹੋਰ ਵੀ ਅਲੱਗ ਥਲੱਗ ਹੋਏ ਹਨ। ਸੰਤ ਲੌਂਗੋਵਾਲ ਦੀ ਸ਼ਹਾਦਤ ਨੇ ਆਤੰਕਵਾਦ ਦੇ ਵਿਰੁਧ ਲੋਕਾਂ ਵਿਚ ਬਹੁਤ ਰੋਹ ਭਰਿਆ ਹੈ। ਸਿੱਖਾਂ ਦਾ ਗੁਰਦਵਾਰਾ ਹੋਵੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਵੇ ਸਟੇਜ ਤੇ ਅੰਮ੍ਰਿਤਧਾਰੀ ਬੈਠੇ ਹੋਣ ਉਸ ਥਾਂ ਤੇ ਸਿੱਖ ਸਰੂਪ ਵਾਲੇ ਬੰਦੇ ਹੀ ਗੋਲੀਆਂ ਚਲਾ ਕੇ ਗੁਰਸਿਖਾਂ ਨੂੰ ਖ਼ਤਮ ਕਰ ਦੇਣ ਸਿੱਖਾਂ ਵਾਸਤੇ ਏਸ ਤੋਂ ਵੱਡੇ ਹਨੇਰ ਦੀ ਗੱਲ ਕੀ ਹੋ ਸਕਦੀ ਹੈ। ਪਰ ਹੋਣੀ ਨੇ ਜੋ ਚੱਕਰ ਚਲਾਇਆ ਹੋਇਆ ਸੀ ਉਸ ਦੇ ਸਿੱਟੇ ਤਾਂ ਅਜਿਹੇ ਹੀ ਨਿਕਲਣੇ ਸਨ। ਅਤੇ ਅੰਤ ਨੂੰ ਸੰਤ ਹਰਚੰਦ ਸਿੰਘ ਵਰਗੀ ਧਰਮੀ ਹਲੀਮ ਅਤੇ ਸਰਬ ਸਾਂਝੀ ਸ਼ਖ਼ਸੀਅਤ ਨੂੰ ਹੀ ਇਸ ਦਹਿਸ਼ਤਵਾਦ ਦਾ ਸ਼ਿਕਾਰ ਹੋਣਾ ਪਿਆ।

ਅਗੋਂ ਪਤਾ ਨਹੀਂ ਕੀ ਹੋਣਾ ਹੈ ਪਰ ਲੋਕਾਂ ਦੀ ਰਾਇ ਏਸ ਸਾਰੇ ਵਰਤਾਰੇ ਪਿਛੋਂ ਆਤੰਕਵਾਦ ਵਿਰੋਧੀ ਹੋ ਗਈ ਹੈ। ਹੋ ਸਕਦਾ ਹੈ ਸੰਤਾਂ ਦੀ ਅਮਰ ਸ਼ਹਾਦਤ ਤੋਂ ਉਤਪੰਨ ਹੋਈ ਲੋਕ ਰਾਏ ਏਸ ਸਾਰੇ ਵਰਤਾਰੇ ਦੀ ਸਮਾਪਤੀ ਕਰ ਦੇਵੇ।



੧ ਸਤੰਬਰ ਨੂੰ ਪਿੰਡ ਲੌਂਗੋਵਾਲ ਵਿਚ ਸੰਤ ਹਰਚੰਦ ਸਿੰਘ ਜੀ ਦੇ ਭੋਗ ਦੇ ਅਵਸਰ ਤੇ ਇਕ ਮਹਾਨ ਇਕਠ ਹੋਇਆ ਜਿਸ ਵਿਚ ਦੇਸ਼ ਦੇ ਵੱਖ ਵੱਖ ਭਾਗਾਂ ਚੋਂ ਲਖਾਂ ਸੰਗਤਾਂ ਇਕਠੀਆਂ ਹੋਈਆਂ। ਸਰਕਾਰ ਅਤੇ ਆਪੋਜ਼ੀਸ਼ਨ ਦੇ ਵਡੇ ਵਡੇ ਨੇਤਾ ਵੀ ਪੁਜੇ ਜਾਂ ਸੰਦੇਸ਼ ਭੇਜੇ। ਇਕ ਹਜ਼ਾਰ ਨਾਮਧਾਰੀ ਸਿੰਘਾਂ ਦਾ ਜਥਾ ਵੀ ਸਮਾਗਮ ਵਿਚ ਸ਼ਾਮਲ ਹੋਣ ਲਈ ਪੁਜਿਆ। ਨਾਮਧਾਰੀ ਦਰਬਾਰ ਵਲੋਂ ਬੋਲਦਿਆਂ ਸਕਤਰ ਸ: ਜਗਦੀਸ਼ ਸਿੰਘ ਨੇ ਕਿਹਾ ਕਿ ਨਾਮਧਾਰੀ ਦਰਬਾਰ ਸਮੁੱਚੇ ਦੇਸ਼ ਦੇ ਦੁਖ ਵਿਚ ਸ਼ਾਮਲ ਹੈ। ਉਹਨਾਂ ਸੰਤਾਂ ਦੀ ਮਹੱਤਤਾ ਅਤੇ ਉਹਨਾਂ ਨਾਲ ਨੇੜਤਾ ਬਾਰੇ ਜ਼ਿਕਰ ਕੀਤਾ। ਉਪਰੋਕਤ ਤਸਵੀਰ ਵਿਚ ਸ: ਜਗਦੀਸ਼ ਸਿੰਘ ਅਕਾਲੀ ਦਲ (ਲ) ਦੇ ਕਾਇਮ ਮੁਕਾਮ ਪ੍ਰਧਾਨ ਸ: ਸੁਰਜੀਤ ਸਿੰਘ ਬਰਨਾਲਾ ਨੂੰ ਦਰਬਾਰ ਵਲੋਂ ਇਕ ਦਸਤਾਰ, ਮਾਲਾ, ਗੁਟਕਾ ਪਊਏ ਅਤੇ ਤੜਵਾ ਅਰਪਨ ਕਰਦੇ ਦਿਖਾਈ ਦੇ ਰਹੇ ਹਨ। ਵਿਚਕਾਰ ਮੰਚ ਸੰਚਾਲਕ ਸ: ਬਲਵੰਤ ਸਿੰਘ ਰਾਮੂਵਾਲੀਆ ਸਾਬਕ ਐਮ. ਪੀ. ਅਤੇ ਮੌਜੂਦਾ ਜਨਰਲ ਸਕਤਰ ਅਕਾਲੀ ਦਲ ਖੜੇ ਹਨ।

# ਦੋ ਅਗ਼ਜ਼ਲਾਂ

—ਅਜਾਇਬ ਕਮਲ

ਹਨੇਰੀ ਰਾਤ ਮੇਰੇ ਘਰ 'ਚ ਅੱਗਾਂ ਬਾਲਦੇ ਸੁਪਨੇ ।
ਪਤਾ ਨਹੀਂ ਕਿਸ ਗੁਆਚੀ ਸ਼ੈਅ ਨੂੰ ਫਿਰਦੇ ਭਾਲਦੇ ਸੁਪਨੇ ।

——

ਹਨੇਰੀ ਰਾਤ ਮੇਰੀ ਦੇਹ 'ਚ ਚਾਂਦਨ ਬਾਲਦੇ ਸੁਪਨੇ ।
ਮੇਰੀ ਮਿਟੀ ਨੂੰ ਤੱਤੇ ਹਉਕਿਆਂ ਵਿਚ ਢਾਲਦੇ ਸੁਪਨੇ ।

——

ਹਕੀਕਤ ਨਾਲ ਟਕਰਾ ਕੇ ਇਹ ਝਟ ਪਟ ਚੂਰ ਹੋ ਜਾਂਦੇ ।
ਪਤਾ ਨਹੀਂ ਉਮਰ ਭਰ ਲਈ ਲੋਕ ਕੀਕਰ ਪਾਲਦੇ ਸੁਪਨੇ ।

——

ਜਦੋਂ ਪਾਲਾ ਅਥਾਹ ਹੁੰਦਾ ਉਦੋਂ ਏਦਾਂ ਵੀ ਹੁੰਦਾ ਹੈ ।
ਜ਼ਰਾ ਕੁ ਸੇਕ ਲਈ ਧੂੰਣੀ 'ਚ ਲੱਕੀ ਬਾਲਦੇ ਸੁਪਨੇ ।

——

ਨ ਕੋਈ ਦਿਸਦਾ ਹੈ, ਨ ਕੋਈ ਪੈੜ ਦਿਸਦੀ ਹੈ ।
ਪਤਾ ਨਹੀਂ ਟੁਰ ਗਏ ਕਿੱਥੇ ਨੇ ਸਾਡੇ ਨਾਲ ਦੇ ਸੁਪਨੇ ।

——

ਇਨ੍ਹਾਂ ਦੇ ਸੇਕ ਤੋਂ ਇਕ ਵੀ ਅਜੇ ਰੋਟੀ ਨਾ ਪੱਕ ਸੱਕੀ
ਕਈ ਲੋਕੀਂ ਰਹੇ ਨੇ ਚੁਲ੍ਹਿਆਂ ਵਿਚ ਬਾਲਦੇ ਸੁਪਨੇ ।

——

ਜਦੋਂ ਤਕ ਜ਼ਿੰਦਗੀ ਤੇ ਮੌਤ ਦੇ ਕਾਇਮ ਨੇ ਗਮ ਇੱਥੇ ।
ਰਹਿਣਗੇ ਮਿੱਟੀ 'ਚੋਂ ਸੱਕੀਂ ਭਾਲਦੇ ਸੁਪਨੇ ।

( ੨ )

ਆਏ, ਉਹ ਆਕੇ ਤੁਰ ਗਏ ਹਾਸਾ ਨਚੋੜ ਕੇ ।
ਰੋਂਦੇ ਰਹੇ ਬੈਠੇ ਅਸੀਂ ਰੋਸਾ ਨਚੋੜ ਕੇ ।

——

ਆਏ ਸਾਂ ਪਾਣੀ ਢੂੰਡਦੇ ਇਸਦੇ ਫੁਲਾਈ ਵਲ ।
ਇਕ ਬੂੰਦ ਵੀ ਲਭੀ ਨਾ ਪਰ ਦਰਿਆ ਨਚੋੜ ਕੇ ।

——

ਭੁਚਲਾਊ ਘੋੜਿਆਂ ਮਗਰ ਦੌੜੇ ਰਹੇ ਅਸੀਂ ।
ਲੱਭੀ ਅਸਾਨੂੰ ਰੇਤ ਪਰ ਸਹਿਰਾ ਨਚੋੜ ਕੇ ।

——

ਮੰਜ਼ਲ ਦੇ ਮੂੰਹ ਦੀ ਝਲਕ ਨਾ ਸਾਡੀ ਨਜ਼ਰ ਪਈ ।
ਗਰਦਾ ਹੀ ਸਾਨੂੰ ਲਭਿਆ ਰਸਤਾ ਨਚੋੜ ਕੇ ।

——

ਇਸ ਚੋਂ ਮਿਲੇ ਜਿਨੇ ਵੀ ਰੰਗ ਕੱਜੇ ਹੀ ਨੇ ਮਿਲੇ ।
ਦੁਨੀਆ ਦਾ ਦੇਖਿਆ ਅਸੀਂ ਨਕਸ਼ਾ ਨਚੋੜ ਕੇ ।

——

ਗੁੰਮੀ ਹੋਈ ਨਜ਼ਰ ਖਰੇ ਇਸ ਚੋਂ ਹੀ ਲਭ ਪਵੇ ।
ਕਈ ਵਾਰ ਰਾਹ ਦਾ ਦੇਖਿਆ ਗਰਦਾ ਨਚੋੜ ਕੇ ।

——

ਇਸ ਵਿਚ ਘੁਲੇ ਹੋਏ ਚਿਹਰਿਆਂ ਦੇ ਨਕਸ਼ ਨਾ ਮਿਲੇ ।
ਕਈ ਵਾਰ ਦੇਖਿਆ ਅਸੀਂ ਸ਼ੀਸ਼ਾ ਨਚੋੜ ਕੇ ।

——

ਇਸ ਚੋਂ ਸੜੇ ਹੋਏ ਸੁਪਨਿਆਂ ਦੀ ਸੈਅ ਹੀ ਮਿਲ ਸਕੀ ।
ਕਈ ਵਾਰ ਦੇਖਿਆ ਅਸੀਂ ਹਉਕਾ ਨਚੋੜ ਕੇ ।

ਪੋਸਟ ਬਕਸ ਨੰਬਰ ੩੧੬੨੪ ਨੈਰੋਬੀ (ਕੀਨੀਆ)

ਕਵਿਤਾ

# ਪ੍ਰੀਤਮ ਜੀ !

—ਜਸਵੰਤ ਸਿੰਘ ਰਾਹੀ

ਪ੍ਰੀਤਮ ਜੀ !
ਸਾਡੀ ਜਿੰਦ ਗ਼ਮਾਂ ਨੇ ਘੇਰੀ
ਪਲ ਪਲ ਯਾਦ ਤੁਹਾਡੀ ਰਹਿੰਦੀ,
ਅੱਥਰੂ ਪਾਉਂਦੇ ਫੇਰੀ ।...ਪ੍ਰੀਤਮ ਜੀ !

ਸੂਰਤ ਸਾਗਰ ਜੋਤ ਤੁਹਾਡੀ
ਚੰਨ ਸੂਰਜ ਵਿਚ ਲੁੱਕਦੇ ।
ਮੂਰਤ ਨੂੰ ਲੱਖ ਵਾਰੀ ਤੱਕਿਆ
ਦਰਸ਼ਨ ਕਦੇ ਨਾ ਮੁੱਕਦੇ ।
ਤੁਸਾਂ ਤਾਂ ਨੂਰ ਨੂਰ ਹੋਏ ਜਾਪੋ
ਅਸੀਂ ਖ਼ਾਕ ਦੀ ਢੇਰੀ ।...ਪ੍ਰੀਤਮ ਜੀ !

ਚਰਨ-ਕੰਵਲ ਵਿਚ ਨਜ਼ਰਾਂ ਧਰੀਆਂ
ਦਿਸਦੀ ਜੋਤ ਅਥਾਹੀ ।
ਖੀਵੇ ਹੋ ਹੋ ਨਚ ਨਚ ਪਈਏ
ਲੋਕੀਂ ਕਹਿਣ ਸ਼ੁਦਾਈ ।
ਕਾਲੇ ਪੀਲੇ ਰੰਗ ਅਸਾਂ ਲਾਹੇ
ਤਨ ਤੇ ਮਲ ਲਈ ਗੇਰੀ ।...ਪ੍ਰੀਤਮ ਜੀ !

ਤੁਸਾਂ ਤੇ ਮਿਹਰ ਮਿਹਰ ਵਰਤਾਈ
ਮੇਵਾ-ਫਲ ਨਾ ਮੰਗੋ ।
ਮੋਹ ਤੁਹਾਡਾ ਲੈ ਕੇ ਤੁਰ ਜਾਏ
ਜੋ ਵੀ ਲਾਗੋਂ ਲੰਘੇ ।
ਮੌਸਮ ਬਣ ਬਣ ਜਦ ਆਉਂਦੇ ਹੋ
ਸਿੱਕ ਵੱਧ ਜਾਏ ਘਨੇਰੀ ।...ਪ੍ਰੀਤਮ ਜੀ !

ਕਰਨੀਆਂ ਗਿਣ ਗਿਣ ਥੱਕ ਗਏ ਹਾਂ
ਮੰਨ ਹਿੰਦਸੇ ਮੁੱਕ ਜਾਂਦੇ ।
ਕੌਣ ਸੂਰਜ ਦੀਆਂ ਕਿਰਨਾਂ ਗਿਣਦਾ
ਕਿਸੇ ਨਾ ਤਾਰੇ ਲਾਹ ਕੇ ਆਂਦੇ ।
ਤੁਸਾਂ ਨੂੰ ਅੰਮ੍ਰਿਤ ਫੱਲ ਲੱਗਦੇ ਨੇ
ਮੈਂ ਕੰਡਿਆਲੀ ਬੇਰੀ ।...ਪ੍ਰੀਤਮ ਜੀ !

ਡਾਢਾ ਰੋਗ ਜੁਦਾਈਆਂ ਲਾਇਆ
ਬਿਰਹਾ ਨੇ ਦੂਣੀਆਂ ਚਾਈਆਂ ।
ਜਿਨ੍ਹੀਆਂ ਤੁਸਾਂ ਸੌਗਾਤਾਂ ਘਲੀਆਂ
ਅਸਾਂ ਮੂਲ ਨਹੀਂ ਪੁਗਾਈਆਂ ।
ਕਰਤਵ ਵਿਚ ਤੁਸੀਂ ਧਰਤੀਉਂ ਭਾਰੇ
ਬੇ-ਗੁਣ ਮੈਂ ਅੱਧ-ਸੇਰੀ ।...ਪ੍ਰੀਤਮ ਜੀ !

ਰਮ ਜਾੜੇ ਸਾਡੀ ਦੌਲਤ ਘਟ ਰਹੇ
ਤੁਸੀਂ ਪੌਣਾਂ ਸੰਗ ਖੇਡੋ ।
ਅਸੀਂ ਕਬੂਤ ਦੀ ਚੁਟਕੀ ਵਰਗੇ
ਤੁਸੀਂ ਹੋ ਅੰਬਰ ਜੇਡੇ ।
ਤਸਬੀ ਤੇ ਮੰਕੇ ਚਾਹੇ ਭਾਉਂਦੇ
ਕੌਣ ਗੁਰੂ ! ਕੌਣ ਚੇਰੀ ।...ਪ੍ਰੀਤਮ ਜੀ !

ਤੁਸੀਂ ਗਏ ਜਦ ਅੱਖੀਉਂ ਉਹਲੇ
ਅਸੀਂ ਅੱਖੀਂ ਕਦੇ ਨਾ ਲਾਈ ।
ਪੁਛਾਵਾਂ ਤੁਸਾਂ ਜਦੋਂ ਵੀ ਘੱਲਿਆ
ਅਸਾਂ ਧਾ ਗਲਵਕੜੀ ਪਾਈ !
ਰਹੀ ਤੁਹਾਡੇ ਦਰ ਦੀ ਦਾਸੀ
ਹਰ ਰੁੱਤ ਰਹੇ ਲਵੇਰੀ ।...ਪ੍ਰੀਤਮ ਜੀ !

ਸਾਡੀ ਜਿੰਦ ਗ਼ਮਾਂ ਨੇ ਘੇਰੀ ।
ਪਲ ਪਲ ਯਾਦ ਤੁਹਾਡੀ ਰਹਿੰਦੀ
ਅੱਥਰੂ ਪਾਉਂਦੇ ਫੇਰੀ ।...ਪ੍ਰੀਤਮ ਜੀ !

ਡੇਰਾ ਬਾਬਾ ਨਾਨਕ (ਗੁਰਦਾਸਪੁਰ)

# ਪੰਜਾਬ ਬਾਰੇ ਸਮਝੌਤੇ ਦੇ ਮੈਮੋਰੰਡਮ ਦਾ ਪੂਰਾ ਪਾਠ

ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਅਤੇ ਸ਼ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਵਿਚ ਹੋਏ ਸਮਝੌਤੇ ਦਾ ਪੂਰਾ ਪਾਠ ਇਸ ਪ੍ਰਕਾਰ ਹੈ :

**੧. ਮਾਰੇ ਗਏ ਬੇਕਸੂਰ ਵਿਅਕਤੀਆਂ ਨੂੰ ਮੁਆਵਜ਼ਾ।**

੧-੧. ਇਕ ਅਗਸਤ ੧੯੮੨ ਪਿਛੋਂ ਹੋਈ ਕਿਸੇ ਵੀ ਐਜੀਟੇਸ਼ਨ ਜਾਂ ਕਾਰਵਾਈ ਦੌਰਾਨ ਮਾਰੇ ਗਏ ਬੇਕਸੂਰ ਲੋਕਾਂ ਨੂੰ ਐਕਸ ਗਰੇਸ਼ੀਆ ਅਦਾਇਗੀ ਦੇ ਨਾਲ ਜਾਇਦਾਦ ਦੇ ਨੁਕਸਾਨ ਲਈ ਮੁਆਵਜ਼ਾ ਦਿਤਾ ਜਾਵੇਗਾ।

**੨. ਫੌਜ ਵਿਚ ਭਰਤੀ :**

੨-੧ ਦੇਸ਼ ਦੇ ਸਾਰੇ ਨਾਗਰਿਕਾਂ ਨੂੰ ਫੌਜ ਵਿਚ ਭਰਤੀ ਹੋਣ ਦਾ ਅਧਿਕਾਰ ਹੈ ਅਤੇ ਚੋਣ ਲਈ ਕੇਵਲ ਯੋਗਤਾ ਹੀ ਆਧਾਰ ਰਹੇਗੀ।

**੩. ਨਵੰਬਰ ਦੰਗਿਆਂ ਦੀ ਪੜਤਾਲ :**

੩-੧. ਦਿਲੀ ਵਿਚ ਨਵੰਬਰ ਵਿਚ ਹੋਏ ਦੰਗਿਆਂ ਦੀ ਪੜਤਾਲ ਕਰ ਰਹੇ ਜਸਟਿਸ ਰੰਗਾ ਨਾਥ ਮਿਸ਼ਰਾ ਕਮਿਸ਼ਨ ਦਾ ਅਧਿਕਾਰ ਖੇਤਰ ਵਧਾ ਕੇ ਉਸ ਵਿਚ ਬੋਕਾਰੋ ਅਤੇ ਕਾਨਪੁਰ ਦੀਆਂ ਗੜਬੜਾਂ ਸ਼ਾਮਲ ਕਰ ਦਿਤੀਆਂ ਜਾਣਗੀਆਂ।

**੪. ਫੌਜ ਚੋਂ ਕਢਿਆਂ ਦਾ ਮੁੜ ਵਸੇਬਾ :**

੪-੧. ਫੌਜ ਵਿਚੋਂ ਕਢੇ ਗਏ ਸਾਰੇ ਵਿਅਕਤੀਆਂ ਨੂੰ ਮੁੜ ਵਸਾਇਆ ਜਾਵੇਗਾ ਅਤੇ ਲਾਭਕਾਰੀ ਰੁਜ਼ਗਾਰ ਦੁਆਇਆ ਜਾਵੇਗਾ।

**੫. ਸਰਬ ਭਾਰਤ ਗੁਰਦੁਆਰਾ ਕਾਨੂੰਨ :**

੫-੧, ਭਾਰਤ ਸਰਕਾਰ ਸਰਬ ਭਾਰਤ ਗੁਰਦੁਆਰਾ ਕਾਨੂੰਨ ਬਨਾਉਣ ਉਤੇ ਵਿਚਾਰ ਕਰਨ ਲਈ ਸਹਿਮਤ ਹੈ। ਇਸ ਮਨੋਰਥ ਲਈ ਸ਼ਰੋਮਣੀ ਅਕਾਲੀ ਦਲ, ਹੋਰ ਸਬੰਧਤ ਧਿਰਾਂ ਨਾਲ ਸਲਾਹ ਮਸ਼ਵਰੇ ਅਤੇ ਸਾਰੀਆਂ ਲੋੜੀਂਦੀਆਂ ਸੰਵਿਧਾਨਕ ਲੋੜਾਂ ਪੂਰੀਆਂ ਕਰਨ ਮਗਰੋਂ ਬਿਲ ਲਿਆਂਦਾ ਜਾਵੇਗਾ।

**੬. ਰਹਿੰਦੇ ਮੁਕਦਮਿਆਂ ਦਾ ਨਿਪਟਾਰਾ :**

੬-੧. ਹਥਿਆਰਬੰਦ ਦਸਤਿਆਂ ਨੂੰ ਵਿਸ਼ੇਸ਼ ਅਧਿਕਾਰ ਦੇਣ ਵਾਲੇ ਕਾਨੂੰਨ ਨੂੰ ਪੰਜਾਬ ਵਿਚ ਲਾਗੂ ਕਰਨ ਵਾਲੇ ਨੋਟੀਫਿਕੇਸ਼ਨ ਨੂੰ ਵਾਪਸ ਲੈ ਲਿਆ ਜਾਵੇਗਾ। ਮੌਜੂਦਾ ਵਿਸ਼ੇਸ਼ ਅਦਾਲਤਾਂ ਕੇਵਲ ਹੇਠ ਲਿਖੀ ਕਿਸਮ ਦੇ ਮੁਕਦਮਿਆਂ ਦੀ ਸੁਣਵਾਈ ਕਰਨਗੀਆਂ : (ੳ) ਸਰਕਾਰ ਵਿਰੁਧ ਜੰਗ ਕਰਨ, ਅਤੇ (ਅ) ਜਹਾਜ਼ ਅਗਵਾ।

੬-੨. ਸਾਰੇ ਦੂਜੇ ਮੁਕਦਮੇ ਆਮ ਅਦਾਲਤਾਂ ਨੂੰ ਤਬਦੀਲ ਕਰ ਦਿੱਤੇ ਜਾਣਗੇ ਅਤੇ ਜੇਕਰ ਇਸ ਲਈ ਲੋੜ ਪਈ ਤਾਂ ਪਾਰਲੀਮੈਂਟ ਦੇ ਇਸੇ ਇਜਲਾਸ ਵਿਚ ਇਸ ਬਾਰੇ ਕਾਨੂੰਨ ਬਣਾਇਆ ਜਾਵੇਗਾ।

**੭. ਇਲਾਕਾਈ ਦਾਅਵੇ :**

੭-੧. ਚੰਡੀਗੜ੍ਹ ਦਾ ਕੈਪੀਟਲ ਪ੍ਰੋਜੈਕਟ ਇਲਾਕਾ ਪੰਜਾਬ ਨੂੰ ਜਾਵੇਗਾ। ਨਾਲ ਲਗਦੇ ਕੁਝ ਇਲਾਕੇ ਜੋ ਪਹਿਲਾਂ ਹਿੰਦੀ ਜਾਂ ਪੰਜਾਬੀ ਰੀਜਨ ਦੇ ਸਨ, ਕੇਂਦਰੀ ਪ੍ਰਬੰਧਤ ਇਲਾਕੇ ਵਿਚ ਸ਼ਾਮਲ ਕੀਤੇ ਗਏ ਸਨ। ਜਦੋਂ ਕੈਪੀਟਲ ਰੀਜਨ ਪੰਜਾਬ ਨੂੰ ਜਾਵੇਗਾ ਤਾਂ ਨਾਲ ਹੀ ਉਹ ਇਲਾਕੇ ਪੰਜਾਬ ਨੂੰ ਤਬਦੀਲ ਕੀਤੇ ਜਾਣਗੇ ਜਿਹੜੇ ਪਹਿਲਾਂ ਦੇ ਪੰਜਾਬ ਰਾਜ ਦੇ ਪੰਜਾਬੀ ਰੀਜਨ ਵਿਚੋਂ ਕੇਂਦਰੀ ਪ੍ਰਬੰਧਤ ਇਲਾਕੇ ਵਿਚ ਜੋੜੇ ਗਏ ਸਨ ਅਤੇ ਹਿੰਦੀ ਰੀਜਨ ਵਿਚ ਜੋੜੇ ਗਏ ਇਲਾਕੇ ਹਰਿਆਣੇ ਨੂੰ ਜਾਣਗੇ। ਸਮੁਚੀ ਸੁਖਨਾ ਝੀਲ ਚੰਡੀਗੜ੍ਹ ਦੇ ਹਿੱਸੇ ਵਜੋਂ ਰਖੀ ਜਾਵੇਗੀ ਤੇ ਇੰਜ ਪੰਜਾਬ ਨੂੰ ਜਾਵੇਗੀ।

੭-੨. ਸ੍ਰੀਮਤੀ ਇੰਦਰਾ ਗਾਂਧੀ ਹਮੇਸ਼ਾਂ ਕਹਿੰਦੇ ਰਹੇ ਹਨ ਕਿ ਜਦੋਂ ਚੰਡੀਗੜ੍ਹ ਪੰਜਾਬ ਨੂੰ ਮਿਲੇਗਾ ਤਾਂ ਉਦੋਂ ਪੰਜਾਬ ਵਿਚਲੇ ਕੁਝ ਹਿੰਦੀ ਬੋਲਦੇ ਇਲਾਕੇ ਹਰਿਆਣਾ ਨੂੰ ਜਾਣਗੇ। ਚੰਡੀਗੜ੍ਹ ਦੀ ਥਾਂ ਉਤੇ ਹਰਿਆਣੇ ਨੂੰ ਜਾਣ ਵਾਲੇ ਹਿੰਦੀ ਬੋਲਦੇ ਠੋਸ ਇਲਾਕਿਆਂ ਨੂੰ ਨਿਰਧਾਰਤ ਕਰਨ ਲਈ ਇਕ ਕਮਿਸ਼ਨ ਬਣਾਇਆ ਜਾਵੇਗਾ।

ਨਾਲ ਲਗਦੇ ਹੋਣਾ, ਭਾਸ਼ਾਈ ਸਮਰੂਪਤਾ ਅਤੇ ਪਿੰਡ ਨੂੰ ਇਕਾਈ ਮੰਨਣ ਦਾ ਅਸੂਲ ਇਸ ਨਿਰਧਾਰਨ ਦਾ ਆਧਾਰ ਹੋਵੇਗਾ। ਕਮਿਸ਼ਨ ਨੇ ਆਪਣੀ ਰਿਪੋਰਟ ੩੧ ਅਕਤੂਬਰ, ੧੯੮੫ ਤਕ ਦੇਣੀ ਹੋਵੇਗੀ ਤੇ ਇਹ ਦੋਹਾਂ ਧਿਰਾਂ ਨੂੰ ਮੰਨਣੀ ਜ਼ਰੂਰੀ ਹੋਵੇਗੀ। ਇਸ ਕਮਿਸ਼ਨ ਦਾ ਕੰਮ ਸਿਰਫ ਇਸ ਪੱਖ ਤਕ ਸੀਮਤ ਹੋਵੇਗਾ ਅਤੇ ਆਮ ਸਰਹੱਦੀ ਦਾਅਵਿਆਂ ਤੋਂ ਵਖਰਾ ਹੋਵੇਗਾ ਜਿਹੜੇ ੭-੪ ਵਿਚ ਜ਼ਿਕਰ ਕੀਤੇ ਦੂਜੇ ਕਮਿਸ਼ਨ ਕੋਲ ਹੋਣਗੇ।

੭-੩. ਪੰਜਾਬ ਨੂੰ ਚੰਡੀਗੜ੍ਹ ਅਤੇ ਇਸ ਬਦਲੇ ਹਰਿਆਣੇ ਨੂੰ ਦਿਤੇ ਜਾਣ ਵਾਲੇ ਇਲਾਕਿਆਂ ਦਾ ਅਸਲ ਤਬਾਦਲਾ ਇਕੋ ਸਮੇਂ ੨੬ ਜਨਵਰੀ ੧੯੮੬ ਨੂੰ ਹੋਵੇਗਾ।

੭-੪. ਪੰਜਾਬ ਤੇ ਹਰਿਆਣਾ ਦੀਆਂ ਮੌਜੂਦਾ ਸਰਹੱਦਾਂ ਨੂੰ ਫਿਰ ਅਡਜਸਟ ਕਰਨ ਲਈ ਵੀ ਕੁਝ ਦਾਅਵੇ ਅਤੇ ਜਵਾਬੀ ਦਾਅਵੇ ਹਨ। ਇਹਨਾਂ ਸਵਾਲਾਂ ਨੂੰ ਵਿਚਾਰਨ ਅਤੇ ਰਿਪੋਰਟ ਦੇਣ ਲਈ ਸਰਕਾਰ ਇਕ ਹੋਰ ਕਮਿਸ਼ਨ ਨਿਯੁਕਤ ਕਰੇਗੀ। ਸੰਬੰਧਤ ਰਾਜਾਂ ਲਈ ਇਹ ਫੈਸਲਾ ਮੰਨਣਾ ਜ਼ਰੂਰੀ ਹੋਵੇਗਾ। ਕਮਿਸ਼ਨ ਪਿੰਡ ਨੂੰ ਇਕਾਈ, ਭਾਸ਼ਾਗਤ ਸਮਰੂਪਤਾ ਅਤੇ ਇਲਾਕਾ ਨਾਲ ਲਗਦਾ ਹੋਣ ਨੂੰ ਆਧਾਰ ਬਣਾ ਕੇ ਕੰਮ ਕਰੇਗਾ।

## ੮. ਕੇਂਦਰ ਰਾਜ-ਸੰਬੰਧ :

੮-੧ ਸ਼੍ਰੋਮਣੀ ਅਕਾਲੀ ਦਲ ਦਾ ਕਹਿਣਾ ਹੈ ਕਿ ਅਨੰਦਪੁਰ ਸਾਹਿਬ ਦਾ ਮਤਾ ਪੂਰੀ ਤਰ੍ਹਾਂ ਭਾਰਤੀ ਸੰਵਿਧਾਨ ਦੇ ਚੌਖਟੇ ਦੇ ਅੰਦਰ ਹੈ, ਕਿ ਇਹ ਕੇਂਦਰ-ਰਾਜ ਸਬੰਧਾਂ ਦੇ ਸੰਕਲਪ ਨੂੰ ਉਸ ਤਰੀਕੇ ਪਰਿਭਾਸ਼ਤ ਕਰਨ ਦਾ ਜਤਨ ਕਰਦਾ ਹੈ ਜੋ ਸਾਡੇ ਇਕਾਤਮਕ ਸੰਵਿਧਾਨ ਦੇ ਅਸਲੀ ਫੈਡਰਲ ਗੁਣਾਂ ਨੂੰ ਉਭਾਰ ਸਕੇ ਅਤੇ ਕਿ ਮਤੇ ਦਾ ਮਨੋਰਥ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਮਜ਼ਬੂਤ ਕਰਨ ਦੇ ਵਿਚਾਰ ਨਾਲ ਰਾਜ ਨੂੰ ਵਧੇਰੇ ਖੁਦ-ਮੁਖਤਿਆਰੀ ਦੇਣਾ ਹੈ, ਕਿਉਂਕਿ ਸਾਡੀ ਕੌਮੀ ਹੋਂਦ ਦਾ ਮੂਲ-ਆਧਾਰ ਅਨੇਕਤਾ ਵਿਚ ਏਕਤਾ ਹੈ।

੮-੨ ਉਪਰੋਕਤ ਨੂੰ ਮਦੇ ਨਜ਼ਰ ਰਖਦਿਆਂ, ਆਨੰਦਪੁਰ ਸਾਹਿਬ ਦਾ ਮਤਾ, ਜਿਥੋਂ ਤਕ ਇਹ ਕੇਂਦਰ ਰਾਜ ਸਬੰਧਾਂ ਨੂੰ ਲੈਂਦਾ ਹੈ, ਸਰਕਾਰੀਆ ਕਮਿਸ਼ਨ ਅਗੇ ਪੇਸ਼ ਕੀਤਾ ਜਾਂਦਾ ਹੈ।

## ੯. ਦਰਿਆਈ ਪਾਣੀਆਂ ਦੀ ਵੰਡ:

੯-੧. ਪੰਜਾਬ, ਹਰਿਆਣਾ ਅਤੇ ਰਾਜਸਥਾਨ ਦੇ ਕਿਸਾਨ ਨੂੰ ਰਾਵੀ-ਬਿਆਸ ਪ੍ਰਣਾਲੀ ਵਿਚੋਂ ਉਸੇ ਮਾਤਰਾ ਵਿਚ ਪਾਣੀ ਮਿਲਦਾ ਰਹੇਗਾ ਜੋ ਉਹ ੧ ਜੁਲਾਈ ੧੯੮੫ ਨੂੰ ਵਰਤ ਰਹੇ ਸਨ। ਉਪਭੋਗੀ ਮਨੋਰਥਾਂ ਲਈ ਵਰਤਿਆ ਜਾਂਦਾ ਪਾਣੀ ਉਂਜ ਹੀ ਰਹੇਗਾ। ਵਰਤੇ ਜਾਣ ਲਈ ਪਾਣੀ ਦੀ ਮਾਤਰਾ ਸਬੰਧੀ ਕੀਤੇ ਦਾਅਵਿਆਂ ਨੂੰ ਹੇਠਾਂ ਪੈਰਾ ੯-੨ ਵਿਚ ਦਿਤਾ ਟ੍ਰਿਬਿਊਨਲ ਪੜਤਾਲੇਗਾ।

੯-੨. ਬਾਕੀ ਦੇ ਪਾਣੀ ਵਿਚ ਹਿਸੇ ਸਬੰਧੀ ਪੰਜਾਬ ਅਤੇ ਹਰਿਆਣੇ ਦੇ ਦਾਅਵੇ ਫੈਸਲੇ ਲਈ ਇਕ ਟ੍ਰਿਬਿਊਨਲ ਨੂੰ ਸੌਂਪੇ ਜਾਣਗੇ ਜਿਸ ਦਾ ਮੁਖੀ ਸੁਪਰੀਮ ਕੋਰਟ ਦਾ ਜੱਜ ਹੋਵੇਗਾ। ਇਸ ਟ੍ਰਬਿਊਨਲ ਦਾ ਫੈਸਲਾ ਛੇ ਮਹੀਨਿਆਂ ਦੇ ਅੰਦਰ ਅੰਦਰ ਆਵੇਗਾ ਤੇ ਇਹ ਦੋਹਾਂ ਧਿਰਾਂ ਲਈ ਮੰਨਣਾ ਲਾਜ਼ਮੀ ਹੋਵੇਗਾ। ਇਸ ਸਬੰਧ ਵਿਚ ਲੋੜੀਂਦੇ ਸਾਰੇ ਕਾਨੂੰਨੀ ਅਤੇ ਸੰਵਿਧਾਨਕ ਕਦਮ ਤੇਜ਼ੀ ਨਾਲ ਲਏ ਜਾਣਗੇ।

੯-੩. ਸਤਲੁਜ-ਯਮੁਨਾ ਲਿੰਕ ਨਹਿਰ ਦੀ ਉਸਾਰੀ ਚਲਦੀ ਰਹੇਗੀ ਇਹ ਨਹਿਰ ੧੫ ਅਗਸਤ ੧੯੮੬ ਤਕ ਪੂਰੀ ਹੋ ਜਾਵੇਗੀ।

## ੧੦. ਘਟ ਗਿਣਤੀਆਂ ਨੂੰ ਪ੍ਰਤੀਨਿਧਤਾ :

੧੦-੧. ਘਟ ਗਿਣਤੀਆਂ ਦੇ ਹਿਤਾਂ ਦੀ ਰਾਖੀ ਸਬੰਧੀ ਮੌਜੂਦਾ ਹਦਾਇਤਾਂ ਰਾਜਾਂ ਦੇ ਮੁਖ ਮੰਤਰੀਆਂ ਨੂੰ ਭੇਜੀਆਂ ਜਾਣਗੀਆਂ (ਪ੍ਰਧਾਨ ਮੰਤਰੀ ਸਾਰੇ ਮੁਖ ਮੰਤਰੀਆਂ ਨੂੰ ਆਪ ਲਿਖਣਗੇ)।

## ੧੧. ਪੰਜਾਬੀ ਭਾਸ਼ਾ ਦੀ ਤਰੱਕੀ :

ਪੰਜਾਬੀ ਭਾਸ਼ਾ ਦੀ ਤਰਕੀ ਲਈ ਕੇਂਦਰੀ ਸਰਕਾਰ ਕੁਝ ਕਦਮ ਚੁਕ ਸਕਦੀ ਹੈ।

ਇਹ ਸਮਝੌਤਾ ਆਪਸੀ ਟਕਰਾਅ ਦੇ ਦੌਰ ਦਾ ਅੰਤ ਕਰਦਾ ਹੈ ਅਤੇ ਮਿਤਰਤਾ, ਸਦਭਾਵਨਾ ਅਤੇ ਸਹਿਯੋਗ ਦੇ ਯੁਗ ਦਾ ਆਰੰਭ ਕਰਦਾ ਹੈ ਜਿਹੜਾ ਭਾਰਤ ਦੀ ਏਕਤਾ ਤੇ ਅਖੰਡਤਾ ਨੂੰ ਵਧਾਏਗਾ ਤੇ ਤਕੜਿਆਂ ਕਰੇਗਾ।

੧ਓ ਫੋਨ : 2737

## ਖੁਸ਼ਖਬਰੀ

ਕਾਰਾਂ, ਟਰੈਕਟਰਾਂ ਤੇ ਟਰੱਕਾਂ ਦੇ ਇੰਜਣਾਂ ਦੀ ਵਧੀਆ ਬਲਾਕ ਬੋ-ਰਿੰਗ, ਕਰੈਂਕ ਗ੍ਰਾਂਈ-ਡਿੰਗ ਤੇ ਹੈਡ ਸੀਟ ਫਿਟਿੰਗ ਦਾ ਕੰਮ ਤਸੱਲੀ ਬਖਸ਼ ਹੁੰਦਾ ਹੈ।



ਬੋਰਿੰਗ ਮਸ਼ੀਨ

ਇਸ ਤੋਂ ਇਲਾਵਾ ਬੁਲਡੋਜ਼ਰਾਂ, ਕੋਲਡ ਸਟੋਰਾਂ ਦੇ ਕੰਪਰੈਸ਼ਰਾਂ, ਜੈਨਰੇਟਰਾਂ ਅਤੇ ਵਡੇ ਵਡੇ ਹਰ ਪ੍ਰਕਾਰ ਦੇ ਇੰਜਣਾਂ ਦਾ ਕੰਮ ਬਿਲਕੁਲ ਠੀਕ ਠੀਕ ਤੇ ਵਧੀਆ ਕੀਤਾ ਜਾਂਦਾ ਹੈ।

★ ਬੋਰਿੰਗ, ਗ੍ਰਾਂਈਡਿੰਗ ਆਦਿ ਦਾ ਕੰਮ ਵਿਦੇਸ਼ਾਂ ਤੋਂ ਮੰਗਵਾਈਆਂ ਸਪੈਸ਼ਲ ਮਸ਼ੀਨਾਂ ਉਤੇ ਕੀਤਾ ਜਾਂਦਾ ਹੈ।

★ ਮਰਜ਼ੀ ਦਾ ਟਰੱਕ ਲੈ ਕੇ ਆਓ ਅਤੇ ਕੇਵਲ ਚਾਰ ਦਿਨਾਂ ਵਿਚ ਓਵਰਹਾਲ ਕਰਾ ਕੇ ਵਾਪਸ ਲੈ ਜਾਓ।

★ ਕੁਸ਼ਲ ਮਕੈਨਿਕ ਅਤੇ ਹੋਰ ਪਰਬੰਧ ਮੁਕਮਲ ਹੈ।

★ ਸਾਡੇ ਪਾਸ ਆਪਣਾ ਜੈਨਰੇਟਰ ਸੈਟ ਵੀ ਹੈ। ਇਸ ਨਾਲ ਬਿਜਲੀ ਬੰਦ ਹੋਣ ਤੇ ਵੀ ਕੰਮ ਚਲਦਾ ਰਹਿੰਦਾ ਹੈ ਤੇ ਦੇਰੀ ਵਿਚ ਨਹੀਂ ਆਉਂਦੀ।

ਨੈਸ਼ਨਲ ਆਟੋ ਇੰਜੀਨੀਅਰਿੰਗ ਵਰਕਸ
ਪ੍ਰੋ: ਲਛਮਣ ਸਿੰਘ ਨਾਮਧਾਰੀ
10, ਇੰਡਸਟ੍ਰੀਅਲ ਏਰੀਆ, ਫਗਵਾੜਾ।

ਸਾਥਿ ਨਾ ਚਾਲੈ ਬਿਨੁ ਭਜਨ
ਬਿਖਿਆ ਸਗਲੀ ਛਾਰੁ
ਹਰਿ ਹਰਿ ਨਾਮੁ ਕਮਾਵਣਾ
ਨਾਨਕ ਇਹੁ ਧਨੁ ਸਾਰੁ

ਫੋਨ : ੭੨੮੬੬
੭੪੭੩੦

## ਨਾਮਧਾਰੀ ਟੈਂਟ ਹਾਊਸ

## ਹਮੀਦੀਆ ਰੋਡ

## ਭੋਪਾਲ (ਮ: ਪ੍ਰ:)

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ

(ਲੜੀ ਜੋੜਣ ਲਈ ਵਰਿਆਮ ਦਾ ਜੂਨ ੧੯੯੫ ਅੰਕ ਵੇਖੋ)

**੯ ਅਗਸਤ ੧੯੭੯ ਬੁੱਧਵਾਰ**
**ਨਵੀਂ ਦਿੱਲੀ**

ਚਲਦਾ ਪ੍ਰਸੰਗ : ਉਸਤਾਦ ਅਮਜਦ ਅਲੀ ਦੇ ਘਰ ਸੰਗੀਤ ਚਰਚਾ

ਫਿਰ ਸੱਚੇ ਪਾਤਸ਼ਾਹ ਜੀ ਨੇ ਗੁਰਦੇਵ ਨੂੰ ਉਸਾਰੇ ਬਣ ਰਹੇ ਸਰੋਦ ਬਾਰੇ ਪੁਛਿਆ।

"ਉਸਤਾਦ ਜੀ ਨੂੰ ਪਤਾ ਹੈ।" ਗੁਰਦੇਵ ਬੋਲਿਆ।

"ਬਣ ਰਿਹਾ ਹੈ। ਥੋੜਾ ਟਾਈਮ ਲਗ ਹੀ ਜਾਵੇਗਾ।" ਖਾਂ ਸਾਹਿਬ ਨੇ ਦੱਸਿਆ।

ਉਸਤਾਦ ਜੀ ਨੇ ਇਕ ਸਿੱਖ ਬਾਰੇ ਜਾਣਕਾਰੀ ਦਿਤੀ। ਇਹ ਕੋਲ ਹੀ ਬੈਠਾ ਸੀ : "ਸਤਿਗੁਰੂ ਜੀ, ਇਹ ਜਸਵੰਤ ਸਿੰਘ ਜੀ ਹਨ। ਇਹ ਤਲਵਾਰਾਂ ਦੀ ਫੈਕਟਰੀ ਦੇ ਮਾਲਕ ਹਨ। ਅੰਮ੍ਰਿਤਸਰ ਦੀ ਕੁਟਾਤੇ ਦਰਸ਼ਨਾਂ ਲਈ ਗਏ ਸਨ।

ਫਿਰ ਖਾਂ ਸਾਹਿਬ ਨੂੰ ਗੁਰਦੇਵ ਸਿੰਘ, ਉਹਨਾਂ ਦੇ ਬਿਹਤਰੀਨ ਸ਼ਾਗਿਰਦ ਨੇ ਪ੍ਰੇਰਿਆ ਕਿ ਉਹ ਸਤਿਗੁਰੂ ਜੀ ਨੂੰ ਕੁਝ ਸੁਣਾਣ। ਪਰ ਸਤਿਗੁਰੂ ਜੀ ਨੇ ਖਾਂ ਸਾਹਿਬ ਦੀ ਤਬੀਅਤ ਨੂੰ ਤਰਜੀਹ ਦਿਤੀ।

ਮੈਂ ਖਾਂ ਸਾਹਿਬ ਦੀ ਹੁਣੇ ਕੀਤੀ ਯੂਰਪ ਯਾਤਰਾ ਬਾਰੇ ਪੁਛਿਆ। ਉਨ੍ਹਾਂ ਦੱਸਿਆ : ਇਹ ਸਭ ਨਾਰੀ (ਨਾਰਵੇ ਦੇਸ਼ ਦੀ ਇਕ ਸ਼ਾਗਿਰਦਾ) ਕਰਕੇ ਹੋਇਆ। ਉਸਨੇ ਹਰੀਓਮ (ਇਹ ਵੀ ਖਾਂ ਸਾਹਿਬ ਦਾ ਸ਼ਾਗਿਰਦ ਹੈ) ਨਾਲ ਸ਼ਾਦੀ ਕਰਵਾਣੀ ਸੀ। ਕਹਿੰਦੀ ਸੀ ਕਿ ਉਸ ਸਮੇਂ ਮੈਂ ਓਥੇ ਜ਼ਰੂਰ ਹੋਵਾਂ। ਸੋ ਮੌਕਾ ਬਣ ਗਿਆ। ਪ੍ਰੋਗਰਾਮ ਵੀ ਖੂਬ ਹੋਏ।

## ਮੁੜ ਸੰਗੀਤ ਸੁਖ

ਟੈਲੀਫੋਨ ਦੀ ਘੰਟੀ ਖੜਕੀ। ਗੁਰਦੇਵ ਸਿੰਘ ਕਿਸੇ 'ਸ਼ਰਾਫਤ' ਨਾਲ ਬੜਾ ਸਪਸ਼ਟ ਬੋਲ ਕੇ ਮੁੜ ਕਿਸੇ ਵੇਲੇ ਫੋਨ ਕਰਨ ਲਈ ਕਹਿ ਰਿਹਾ ਸੀ ਤੇ ਏਨੇ ਚਿਰ ਵਿਚ ਬੜੇ ਪਿਆਰੇ



ਸਤਿਗੁਰੂ ਜਗਜੀਤ ਸਿੰਘ ਜੀ

ਮਨੁਖ ਨੇ ਬੇਜਾਨ ਸਰੋਦ ਦੀਆਂ ਤਾਰਾਂ ਟੁਣਕਾਰ ਕੇ ਉਸਨੂੰ ਸੁਰ ਕਰਨਾ ਸ਼ੁਰੂ ਕੀਤਾ। ਅਤੇ ਸੁਰ ਹੋਣ ਤੋਂ ਪਹਿਲਾਂ ਨਿਆਮ ਸ੍ਰੀ ਵਜਾਣ ਦੀ ਆਗਿਆ ਲਈ ਅਤੇ ਫਿਰ ਸਰੋਦ ਪਰਵਾਹ ਜਾਰੀ ਹੋ ਗਿਆ। ਕੰਨਾਂ ਵਿਚ ਅੰਮ੍ਰਿਤ ਦਾ ਲਹਿਣ ਲਗਾ। ਨਿਆਮ-ਸ੍ਰੀ ਦੀਆਂ ਸੁਰਾਂ ਨੇ ਖਾਂ ਸਾਹਿਬ ਦੇ ਹੱਥੋਂ ਐਸਾ ਅਦਿਸ਼ਦਾ ਆਕਾਰ ਫੜਿਆ ਕਿ ਮਾਹੌਲ ਵਿਚ ਇਕ ਚੈਨ ਜਿਹਾ ਛਾ ਗਿਆ।

੨੫ ਮਿੰਟ ਤਕ ਆਨੰਦ ਰੰਗਾਂ ਵਿਚ ਡੁਬਕੀਆਂ ਲਗਦੀਆਂ ਰਹੀਆਂ। ਤਬਲੇ ਦੀ ਸੰਗਤ ਦੀ ਥਾਂ ਹਰਭਜਨ ਸਿੰਘ ਨੇ ਹੀ ਧਾਮੇ ਵਾਲੇ ਪੁੜੇ ਤੇ ਘਸੁੰਨ ਮੁੱਕੀ ਕਰਕੇ

ਕੰਮ ਸਾਰ ਲਿਆ।

ਵੇਲੇ ਨੂੰ ਸ੍ਰੀ ਜਗਦੀਸ਼ ਆਨੰਦ ਵੀ ਆ ਗਏ ਸਨ ਜੋ ਕਿ, ਦਰਮਿਆਨੇ, ਭਗਤੀ ਭਾਉ, ਆਕੇ ਸਮਾਧੀ ਲਾਕੇ ਸੁਣਦੇ ਰਹੇ।

ਸਤਿਗੁਰੂ ਜੀ ਨੇ ਪ੍ਰਸੰਸਾ ਕੀਤੀ : ਖਾਂ ਸਾਹਿਬ, ਇਸ ਛੰਦ ਦੇ ਸੁਰ ਇੰਨੀ ਅਦਭੁਤ ਤੇਜ਼ੀ ਨਾਲ ਲਗਾਏ ਹਨ ਕਿ ਏਨੀ ਥੋੜਵੀਂ ਲੈਅ ਵਿਚ ਇਨ੍ਹਾਂ ਦਾ ਆਉਣਾ ਹੀ ਸਗਾ ਮੁਸ਼ਕਿਲ ਹੈ। ਸਤਿਗੁਰੂ ਜੀ ਮੁਸਕਰਾਏ। ਮੈਨੂੰ ਡਰ ਲਗਦਾ ਸੀ ਹਰਕਜਨ ਕਿਤੇ ਠੋਕਿਓਂ ਨਾ ਰਹਿ ਜਾਵੇ। ਅਤੇ ਖਾਂ ਸਾਹਿਬ ਨੇ ਤਿਰਖਿਟ ਧਾ ਧਾ ਕਰਦੇ, ਤਾਲ ਦੇ ਕੇ, ਬੰਦ ਸਪਸ਼ਟ ਕੀਤਾ।

ਖਾਂ ਸਾਹਿਬ ਨੇ ਮਿ: ਆਨੰਦ ਨੂੰ ਦਸਿਆ : ਸਤਿਗੁਰੂ ਜੀ ਤਾਂ ਸੰਗੀਤ ਦੇ ਸਮੁੰਦਰ ਹਨ।

"ਜਦੋਂ ਏਨੇ ਵੱਡੇ ਆਦਮੀ ਇਸ ਤਰ੍ਹਾਂ ਕਹਿ ਦਿੰਦੇ ਹਨ ਤਾਂ ਉਨ੍ਹਾਂ ਦਾ ਕਹਿਣਾ ਤਾਂ ਪੂਰਾ ਹੋਣਾ ਹੀ ਹੋਇਆ।" ਸਤਿਗੁਰਾਂ ਨਮਰਤਾ ਨਾਲ ਕਿਹਾ।

ਖਾਂ ਸਾਹਿਬ ਨੇ ਫਿਰ ਦਸਿਆ : ਸਤਿਗੁਰੂ ਜੀ ਸੋਲਾਂ, ਪੰਦਰਾਂ, ਚੌਦਾਂ, ਸਵਾ ਚੌਦਾਂ, ਸਾਢੇ ਚੌਦਾਂ, ਪੌਣੇ ਚੌਦਾਂ ਆਦਿ ਮਾਤਰਾ ਦੇ ਧੁਰੰਧਰ ਹਨ। ਇਹਨਾਂ ਇਹ ਵਿਕਟ ਤਾਲ ਸਚਿਆਂ ਨੂੰ ਸਿਖਾ ਕੇ ਵਜਵਾਏ ਹਨ। ਮੈਂ ਵੀ ਸਾਢੇ ਚੌਦਾਂ ਮਾਤਰਾ ਪਿਛਲੇ ਦਿਨੀਂ ਕਲਕੱਤੇ ਵਿਚ, ਇਹਨਾਂ ਤੋਂ ਮਾਰਗ ਦਰਸ਼ਨ ਲੈ ਕੇ ਵਜਾਈਆਂ। ਪਰ ਉਸਦਾ ਸਾਈਕਲ ਚਲਦਾ ਚਲਦਾ ਰਹੇ ਤਾਂ ਹੀ ਠੀਕ ਹੈ। ਹੁਣ ਤਾਂ ਇਕ ਵਾਰ ਫਿਰ ਭੁੱਲ ਜਿਹਾ ਗਿਆ ਲਗਦਾ ਹੈ। ਲੈਅ ਦੀ ਏਨੀ ਬਾਰੀਕੀ ਤਾਂ ਕਈ ਵਾਰ ਨਰਵਸ ਡਾਊਨ ਕਰ ਦਿੰਦੀ ਹੈ।

## ਰਿਆਜ਼ ਦੀਆਂ ਬਰਕਤਾਂ

ਸਤਿਗੁਰੂ ਜੀ ਨੇ ਸ਼ਕਤੀ ਦਿੱਤੀ : ਅਸਲ ਵਿਚ ਹਰ ਗੱਲ ਅਭਿਆਸ ਮੰਗਦੀ ਹੈ। ਸਾਈਕਲ ਵਲ ਹੀ ਵੇਖੋ ਆਪਣੇ ਆਪ ਵਿਚ ਖਲੋ ਨਹੀਂ ਸਕਦਾ। ਦੋ ਟਾਇਰ ਜਿਹੇ ਹੀ ਨੇ? ਪਰ ਮਨੁਖ ਨੇ ਅਭਿਆਸ ਦੁਆਰਾ ਉਨ੍ਹਾਂ ਵਿਚੋਂ ਰਫਤਾਰ ਪੈਦਾ ਕਰ ਦਿਤੀ ਹੈ। ਹੁਣ ਆਮ ਆਦਮੀ ਲਈ ਘੋੜਾ, ਅਰਥਾਤ ਪੰਧ ਮੁਕਾਣ ਦਾ ਇਕ ਸਾਧਨ ਬਣ ਗਿਆ ਹੈ। ਸਤਿਗੁਰੂ ਜੀ ਨੇ ਫਿਰ ਆਖਿਆ : ਮੈਨੂੰ ਇੰਜ ਲਗਦਾ ਹੈ, ਜਿਵੇਂ ਲੈਅ ਦੇ ਖੇਤਰ ਵਿਚ ਅਗੇ ਹੋਰ ਵਧਿਆ ਜਾ ਸਕਦਾ ਹੈ, ਜਿਵੇਂ ਕਿ ੧/੧੦ ੧/੮ ਆਦਿ ਮਾਤਰਾਂ ਦੀ ਲੈਅ ਪਕੜ ਵਿਚ ਆ ਜਾਵੇਗੀ।

ਸਤਿਗੁਰੂ ਜੀ ਨੇ ਸ੍ਰੀ ਜਗਦੀਸ਼ ਆਨੰਦ ਵਲ ਤਕ ਕੇ ਫਰਮਾਇਆ : ਬਾਣੀ ਵਿਚ ਲਿਖਿਆ ਹੈ,

ਮਿਲਿ ਸੰਗਤਿ ਗੁਣ ਪਰਗਾਸੁ।

ਜੈਸੀ ਸੰਗਤ ਹੋਵੇ ਵੈਸੇ ਗੁਣਾਂ ਦਾ ਪ੍ਰਕਾਸ਼ ਹੁੰਦਾ ਹੈ। ਇਹਨਾਂ (ਖਾਂ ਸਾਹਿਬ) ਨੂੰ ਮਿਲਿਆਂ ਇਸ ਗੁਣ ਦਾ ਪ੍ਰਕਾਸ਼ ਤੇ ਵਿਕਾਸ ਹੁੰਦਾ ਹੈ।

## ਸ੍ਰੀ ਜਗਦੀਸ਼ ਆਨੰਦ

ਸਤਿਗੁਰੂ ਜੀ ਨੇ ਸ੍ਰੀ ਆਨੰਦ ਨੂੰ ਪੁਛਿਆ :

"ਆਪ ਕਿੰਨੇ ਚਿਰ ਤੋਂ ਦਿੱਲੀ ਵਿਚ ਰਹਿ ਰਹੇ ਹੋ?"

"ਪੰਜ ਸਾਲ ਹੋ ਗਏ ਹਨ ਜੀ। ਪੰਚਸ਼ੀਲ ਵਿਚ ਹੀ ਰਹਿੰਦੇ ਹਾਂ।"

"ਪਹਿਲਾਂ ਪਾਕਿਸਤਾਨੋਂ ਕਿਥੋਂ ਆਏ?"

"ਜੀ ਲਾਹੌਰ ਤੋਂ, ਮੈਂ ਵੀ ਗੁਰੂ ਨਾਨਕ ਦੇਵ ਜੀ ਦਾ ਸਿਖ ਹਾਂ ਮਨ ਕਰਕੇ।" ਸ੍ਰੀ ਆਨੰਦ ਨੇ ਫਿਰ ਸਵਾਲ ਕੀਤਾ, "ਆਪ ਜਗਾਧਰੀ ਵਾਲੇ ਸੰਤ ਨਿਹਚਲ ਸਿੰਘ ਜੀ ਨੂੰ ਕਦੇ ਮਿਲੇ ਹੋ?"

"ਹਾਂ, ਮਿਲਦੇ ਰਹਿੰਦੇ ਹਾਂ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬੜੇ ਪ੍ਰੇਮੀ ਸਨ। ਹੁਣ ਵੀ ਬੜਾ ਮੋਹ ਰਖਦੇ ਹਨ। ਛੋਟੀ ਸਾਹਿਬ ਆਉਂਦੇ ਹਨ। ਮੈਂ ਵੀ ਜਮਨਾ ਨਗਰ ਮਿਲਣ ਜਾਂਦਾ ਹਾਂ। ਤੁਸੀਂ ਉਹਨਾਂ ਨੂੰ ਪਛਿਓ ਛੋਟੀ ਸਾਹਿਬ ਵਾਲਿਆਂ ਬਾਰੇ।"

"ਉਨ੍ਹਾਂ ਨੇ ਮੇਰੇ ਤੇ ਬੜੀ ਕ੍ਰਿਪਾ ਕੀਤੀ ਏ!" ਸ੍ਰੀ ਆਨੰਦ ਨੇ ਆਖਿਆ।

## ਚਿੱਠੀ ਪੱਤਰੀ ਕੋਰਸ

ਸਤਿਗੁਰੂ ਜੀ ਨੇ ਇਕ ਉਦਾਹਰਣ ਦਿਤੀ : ਕਿਸੇ ਨੇ ਕਾਰੇਸ-ਪਾਂਡੈਂਸ(ਚਿੱਠੀ ਪੱਤਰ ਦੁਆਰਾ ਪੜ੍ਹਾਈ)ਦੁਆਰਾ ਰੂਸੀ ਪੜ੍ਹੀ। ਜਦੋਂ ਅੰਤਮ ਇਮਤਿਹਾਨ ਲਈ ਰੂਸ ਗਿਆ ਤਾਂ ਰੂਸੀਆਂ ਨਾਲ ਗੱਲਾਂ ਬਾਤਾਂ ਕਰਨ ਲਗਾ ਪਰ ਉਸਦੀ ਕਿਸੇ ਨੂੰ ਕੁਝ ਸਮਝ ਨਾ ਆਵੇ ਕਿ ਉਹ ਕਿਹੜੀ ਬੋਲੀ ਬੋਲ ਰਿਹਾ ਹੈ। ਫਿਰ ਦੁਭਾਸ਼ੀਏ ਦੁਆਰਾ ਪੁਛਗਿਛ ਕੀਤੀ ਗਈ। ਉਹ ਕਾਗਜ਼ਾਂ ਦੁਆਰਾ ਪੜ੍ਹਿਆ ਹੋਇਆ ਸੀ। ਉਸਦਾ ਰੂਸੀ ਉਚਾਰਨ ਠੀਕ ਨਹੀਂ ਸੀ। ਤਾਂ ਹੀ ਕੁਝ ਸਮਝ ਨਹੀਂ ਸੀ

ਆ ਰਹੀ। ਤੁਸੀਆਂ ਕਿਹਾ, ਕੁਝ ਸਮਾਂ ਸਾਡੇ ਵਿਚ ਰਹੁ ਤਾਂ ਹੀ ਤੈਨੂੰ ਸਮਝ ਆਵੇਗੀ ਕਿਵੇਂ ਖੇਲਣਾ ਹੈ। ਜੇ ਕਿਤਾਬਾਂ ਨਾਲ ਸਾਰੀ ਗੱਲ ਹੋ ਜਾਂਦੀ ਤਾਂ ਮਾਸਟਰਾਂ ਦੀ ਏਨੀ ਵਡੀ ਗਿਣਤੀ ਦੀ ਕੀ ਲੋੜ ਸੀ। ਅਧਿਆਤਮ ਵਿਦਿਆ ਲਈ ਵੀ ਦੇਹਧਾਰੀ ਗੁਰੂ ਦੀ ਹੀ ਲੋੜ ਹੈ। ਬੁਲ੍ਹੇ ਦੀਆਂ ਜਦੋਂ ਦੇਹਧਾਰੀ ਗੁਰੂ ਦੀ ਸੰਗਤ ਵਿਚ ਆ ਕੇ ਅੱਖਾਂ ਖੁਲ੍ਹੀਆਂ ਤਾਂ ਉਸ ਨੇ ਸਾਰੇ ਕਿਤਾਬਾਂ ਚਹੁੰਆਂ ਪਾਵਿਆਂ ਹੇਠ ਦੇ ਕੇ ਉਪਰ ਚੜ੍ਹ ਬੈਠਾ। ਆਖੇ, ਇਹ ਮੰਤਰੀਆਂ ਚੋਰ ਹਨ। ਇਹਨਾਂ ਮੈਨੂੰ ਹਕੀਕਤ ਨਹੀਂ ਦੱਸੀ। ਇਹ ਚੰਗੀ ਗੱਲ ਹੈ ਕਿ ਤੁਸੀਂ ਸੰਤ ਨਿਹਚਲ ਸਿੰਘ ਹੁਰਾਂ ਕੋਲ ਜਾਂਦੇ ਹੋ। ਉਹ ਜਿਵੇਂ ਦੇ ਚਿੱਟੇ ਕਪੜੇ ਪਾਉਂਦੇ ਹਨ ਉਹਨਾਂ ਦਾ ਮਨ ਵੀ ਇਵੇਂ ਦਾ ਨਿਰਮਲ ਹੈ। ਛੋਟੀ ਸਾਹਿਬ ਜਿਆਂ ਉਹ ਨਾਮ ਸਿਮਰਨ ਦੇ ਇਕ ਘੰਟੇ ਵਿਚ ਬੈਠ ਕੇ ਨਿਹਚਲ ਸਮਾਧੀ ਲਾਉਂਦੇ ਹਨ। ਜਦੋਂ ਕੋਈ ਜਲ ਪਾਣੀ ਪੁਛਦਾ, ਉਹ ਕਹਿੰਦੇ ਇਹੋ ਜਲ ਪਾਣੀ ਸਭ ਤੋਂ ਉਤਮ ਹੈ।"

ਸਤਿਗੁਰਾਂ ਨੇ ਸੰਤ ਨਿਹਚਲ ਸਿੰਘ ਜੀ ਦੀ ਸਰੀਰਕ ਬ੍ਰਿਧਤਾ ਬਾਰੇ ਜ਼ਿਕਰ ਕੀਤਾ। ਸ੍ਰੀ ਆਨੰਦ ਨੇ ਕਿਹਾ : ਫਿਰ ਵੀ ਉਹ ਆਪਣੇ ਹਠ ਤੋਂ ਹਟਦੇ ਨਹੀਂ।

ਸਤਿਗੁਰੂ ਜੀ ਕਿਹਾ : ਉਹ ਸਮਝਦੇ ਹਨ ਭਜਨ ਕਰਨਾ ਕਰਵਾਣਾ ਸਾਡੀ ਦੁਕਾਨਦਾਰੀ ਹੈ, ਕਿਉਂ ਹਟੀਏ। ਅੰਤਮ ਸਵਾਸ ਤਕ ਨਿਭੇ।

(ਅਗਲੇ ਦਿਨ ਖ਼ਬਰ ਆ ਗਈ ਕਿ ਸੰਤ ਨਿਹਚਲ ਸਿੰਘ ਜੀ ਪੂਰੇ ਹੋ ਗਏ ਹਨ। ਸੰਤਾਂ ਦੇ ਮਨ ਦੇ ਤਾਰ ਸਤਿਗੁਰੂ ਜੀ ਦੀ ਯਾਦ ਨਾਲ ਜੁੜ ਗਏ ਹੋਣਗੇ, ਤਾਂ ਹੀ ਏਧਰ ਵੀ ਏਨੇ ਬਚਨ ਕਰਨ ਦਾ ਬਹਾਨਾ ਬਣ ਗਿਆ।—ਲੇਖਕ)

### ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰ

ਸਤਿਗੁਰੂ ਜੀ ਨੇ ਇਕ ਉਦਾਹਰਣ ਹੋਰ ਦਿਤੀ : ਮੈਂ ਵੇਖਿਐ, ਛੋਟੀ ਜਾਤਿ ਇਕ ਬਹੁਤ ਬਿਰਧ ਵਿਅਕਤੀ ਹੈ। ਉਹ ਆਪਣੇ ਆਸਰੇ ਲਈ ਇਕ ਸੋਟੀ ਦੀ ਵਰਤੋਂ ਕਰਦਾ ਹੈ। ਪਰ ਸੇਵਾ ਦਾ ਵਰਤ ਅਜੇ ਵੀ ਨਹੀਂ ਛਡਦਾ। ਇਕ ਹੱਥ ਸੋਟੀ ਫੜੀ ਉਹਦੇ ਆਸਰੇ ਨਾਲ ਦੂਜੇ ਹੱਥ ਦੁਆਰਾ ਗੋਹਾ ਕੂੜਾ ਟੋਕਰੀ ਵਿਚ ਪਾਉਂਦਾ ਹੈ ਤੇ ਫਿਰ ਮਿਹਨਤ ਨਾਲ ਸਿਰ ਤੇ ਰਖਦਾ ਰਖਵਾਂਦਾ ਹੈ। ਘਰ ਵਾਲੇ ਉਸਦੀ ਕਦਰ ਵੀ ਕਰਦੇ ਹਨ ਤੇ ਛਾਦਨ ਭੋਜਨ ਵੀ ਦਿੰਦੇ ਹਨ। ਜਿਹੜੇ ਉਸ ਅਕਾਲ ਪੁਰਖ ਦੀ ਸੇਵਾ ਵਿਚ ਰਹਿੰਦੇ ਹਨ, ਜਿਹੜਾ ਇਸ ਦੇ ਘਰ ਵਾਲਿਆਂ ਨੂੰ ਵੀ ਰਿਜ਼ਕ ਦਿੰਦਾ ਹੈ, ਕੀ ਉਹ ਆਪਣੇ ਚਾਕਰਾਂ ਨੂੰ ਰੋਟੀ ਨਾ ਦੇਵੇਗਾ? ਅਵੱਸ਼ ਦੇਵੇਗਾ। ਉਸਦੀ ਸੇਵਾ ਵਿਚ ਲਗਣ ਦੀ ਹੀ ਲੋੜ ਹੈ ਫਿਰ ਕੋਈ ਘਾਟ ਨਹੀਂ ਰਹਿੰਦੀ।

### ਗੁਰੂ ਕਾ ਪਿਤਾ ਮਾਤਾ

ਸਤਿਗੁਰੂ ਜੀ ਨੇ ਅਜ ਸਵੇਰੇ ਸਾਵਣ ਆਸ਼ਰਮ ਵਿਚ, ਸੰਤ ਕਿਰਪਾਲ ਸਿੰਘ ਜੀ ਮਹਾਰਾਜ ਦੇ ਭੰਡਾਰੇ ਵਿਚ ਦਿਤੇ ਪ੍ਰਵਚਨ ਵਿਚੋਂ ਇਕ ਘਟਨਾ ਸੁਣਾਈ : ਅਜ ਕਲ ਗੁਰ-ਦੁਆਰਿਆਂ ਵਿਚ ਬੜੀ ਚਰਚਾ ਚਲਾਈ ਜਾ ਰਹੀ ਹੈ 'ਸ਼ਬਦ ਗੁਰੂ' ਬਾਰੇ। ਸ਼ਬਦ ਗੁਰੂ ਤਾਂ ਕੇਵਲ ਦੇਹ ਧਰਦਾ ਹੈ। ਨਾਮਧਾਰੀਆਂ ਨੇ ਜਿਹੜੇ ਤਜਰਬੇ ਕੀਤੇ ਉਹਨਾਂ ਵਿਚੋਂ ਇਕ ਮਿਸਾਲ :

ਹਰਿਨਾਮੁ ਦੀਆ ਗੁਰਿ ਪਰ ਉਪਕਾਰੀ
ਧਨੁ ਧੰਨੁ ਗੁਰੂ ਕਾ ਪਿਤਾ ਮਾਤਾ।
ਹਉ ਸਤਿਗੁਰ ਆਪਣੇ ਕਉ ਸਦਾ ਨਮਸਕਾਰੀ
ਜਿਤੁ ਮਿਲਿਐ ਹਰਿਨਾਮੁ ਮੈ ਜਾਤਾ।

### ਗੁਰੂ ਸਹਾਇ ਸਿੰਘ ਦੀ ਕਥਾ

ਹਰਿਨਾਮ ਕਿਥੋਂ ਮਿਲਦਾ ਹੈ, ਕੌਣ ਦਿੰਦਾ ਹੈ? ਉਦਾਹਰਣ ਹੈ ਆਸਾਮ ਦੇ ਗੁਰੂ ਸਹਾਇ ਸਿੰਘ ਦੀ। ਗੋਹਾਟੀ ਵਿਚ ਰਹਿੰਦਾ ਹੈ। ਉਹ ਕਿੰਨਾ ਚਿਰ ਸੋਚਦਾ ਰਿਹਾ ਕਿ ਉਸ ਭਜਨ ਤਾਂ ਲੈ ਲਿਆ ਨਾਮਧਾਰੀਆਂ ਤੋਂ। ਕਰਦਾ ਵੀ ਬਹੁਤ ਹੈ ਪਰ ਚਮਤਕਾਰ ਕੋਈ ਨਹੀਂ ਡਿਠਾ। ਕੀ ਲਾਭ ਸਿਮਰਨ ਦਾ? ਇਹਨਾਂ ਸੋਚਾਂ ਵਿਚ ਗਲਤਾਨ ਇਕ ਦਿਨ ਗੁਰ ਸਹਾਇ ਸਿੰਘ ਲੰਮਾ ਪਿਆ ਹੋਇਆ ਸੀ ਕਿ ਉਸ ਦੀ ਰੂਹ ਉਹਦਾ ਸਰੀਰ ਛਡ ਤੁਰੀ। ਚਾਨਣ ਦੀ ਇਕ ਸੜਕ ਉਸਦੇ ਅਗੇ ਵਿਛੀ ਹੋਈ ਸੀ। ਗੁਰ ਸਹਾਇ ਸਿੰਘ ਉਸ ਤੇ ਸਫਰ ਕਰਦਾ ਇਕ ਪ੍ਰਕਾਸ਼ ਪੁੰਜ ਮਹਾਪੁਰਸ਼ ਪਾਸ ਪਹੁੰਚ ਗਿਆ। ਉਹ ਸਿਖਾਂ ਦੇ ਬਾਰ੍ਹਵੇਂ ਗੁਰੂ, ਸਤਿਗੁਰੂ ਰਾਮ ਸਿੰਘ ਸਨ। ਗੁਰ ਸਹਾਇ ਸਿੰਘ ਨੇ ਅਦਬ ਨਾਲ ਸਿਰ ਝੁਕਾਕੇ ਮੱਥਾ ਟੇਕਿਆ ਅਤੇ ਇਸ਼ਾਰਾ ਪਾਕੇ ਬੈਠ ਗਿਆ।

"ਜਿਥੇ ਤੂੰ ਬੈਠਾ ਹੈਂ, ਤੇਰੇ ਹੇਠ ਕੋਈ ਜ਼ਮੀਨ ਹੈ?"

"ਨਹੀਂ ਜੀ!"

"ਤੂੰ ਏਨਾ ਪ੍ਰਕਾਸ਼ ਵੇਖ ਰਿਹਾ ਏਂ, ਕੋਈ ਚੰਨ, ਤਾਰੇ, ਸੂਰਜ ਆਦਿ ਨਜ਼ਰ ਔਂਦੇ ਨੀ?"

"ਨਹੀਂ ਜੀ !"

"ਜੋ ਸ਼ਬਦ ਤੂੰ ਜਪਦਾ ਰਿਹਾ ਹੈਂ ਉਸੇ ਕਾਰਨ ਤੂੰ ਏਥੇ ਆਇਆ ਹੈਂ। ਇਹ ਸਰੂਪ ਜੋ ਤੂੰ ਵੇਖਦਾ ਹੈਂ ਇਹ ਵੀ ਸ਼ਬਦ ਦਾ ਹੈ।"

ਜਦੋਂ ਗੁਰ ਸਹਾਇ ਸਿੰਘ ਦੀ ਜੀਵ ਆਤਮਾ ਦੇਹ ਵਿਚ ਵਾਪਸ ਪਹੁੰਚੀ ਤਾਂ ਉਸ ਦੇ ਸੰਬੰਧੀ ਉਸ ਨੂੰ ਰੋ-ਧੋ ਹਟੇ ਸਨ ਤੇ ਮੁੜ ਜੀਵਨ ਦੀ ਆਸ ਲਾਹ ਬੈਠੇ ਸਨ।

ਦੇਹ ਵਿਚ ਪਰਤਿਆਂ ਗੁਰ ਸਹਾਇ ਸਿੰਘ ਨੇ ਸੰਬੰਧੀਆਂ ਨੂੰ ਦੱਸਿਆ : ਜਿਸ ਦੇਸ਼ ਤੇ ਮੈਂ ਗਿਆ ਤੇ ਜੋ ਕੁਝ ਰਾਹ ਵਿਚ ਵੇਖਿਆ ਉਹ ਕੇਵਲ ਸੁੰਦਰਤਾ ਸੀ, ਅਕਹਿ ਸੁੰਦਰਤਾ। ਐਸੇ ਐਸੇ ਮਨੋਹਰ ਦ੍ਰਿਸ਼ ਕਿ ਕਹਿਣੇ ਕਥਉ ਸੰਭਾ ਨਹੀਂ ਦੇਖ ਹੀ ਪਰਤਾਣ ਵਾਲੀ ਗੱਲ ਹੈ। ਅਤੇ ਜਿਨ੍ਹਾਂ ਦੇ ਦਰਸ਼ਨ ਕੀਤੇ ਉਹ ਪ੍ਰਕਾਸ਼ ਰੂਪ ਗੁਰੂ ਰਾਮ ਸਿੰਘ ਜੀ ਹੀ ਸਨ—ਮੇਰੇ ਗੁਰੂ ਰਾਮ ਸਿੰਘ ਜੀ ! ਉਹਨਾਂ ਨੇ ਮਹਾਨ ਕਿਰਪਾ ਕਰਕੇ ਮੇਰੇ ਸ਼ਬਦ ਗੁਰੂ ਦੀ ਸੰਸਾ ਨਵਿਰਤ ਕੀਤੀ ਹੈ।

ਸਤਿਗੁਰੂ ਜੀ ਨੇ ਉਪਰਲੀ ਵਾਰਤਾ ਸੁਣਾਕੇ ਸ੍ਰੀ ਆਨੰਦ ਨੂੰ ਦੱਸਿਆ : ਗੁਰੂ ਸਹਾਇ ਸਿੰਘ ਦੇ ਕਹਿਣ ਅਨੁਸਾਰ ਜੋ ਪ੍ਰਕਾਸ਼ ਉਸਨੇ ਡਿਠਾ ਉਸ ਵਿਚ ਸੌ ਕੜੇ ਸੂਰਜਾਂ ਦਾ ਚਾਨਣ ਸੀ ਪਰ ਉਹ ਅੱਖਾਂ ਨੂੰ ਚੁੰਧਿਆਉਂਦਾ ਨਹੀਂ ਸੀ। ਅਜ ਕਲ ਵਿਗਿਆਨੀਆਂ ਨੇ ਜੋ ਇਨਫਰਾ ਰੈੱਡ ਰੇਜ਼ ਲੱਭੀਆਂ ਹਨ ਉਹ ਕਿੰਨੀਆਂ ਮਾਰੂ ਹਨ, ਪਰ ਉਹਨਾਂ ਨੂੰ ਵੇਖਣ ਤੇ ਮਹਿਸੂਸ ਕਰਨ ਵਾਲੇ ਆਲੇ ਵੀ ਈਜਾਦ ਹੋ ਚੁੱਕੇ ਹਨ। ਇੰਜ ਹੀ ਸਤਿਗੁਰੂ ਜੋ ਪ੍ਰਾਣਦਾਤੀ ਦੇਹਧਾਰੀ ਹੈ, ਸਾਨੂੰ ਅਗਾਹਿ, ਅਗੋਚਰ ਅਤੇ ਅਸਗਾਹ ਚੀਜ਼ਾਂ ਨਾਲ ਸਾਂਝ ਪੁਆਂਦਾ ਹੈ ਅਤੇ ਕਿਰਪਾ ਕਰਕੇ ਸਾਨੂੰ ਧੁਰ ਅੰਦਰਲੇ ਸੁਖ ਦੀ ਬਖਸ਼ਸ਼ ਕਰਦਾ ਹੈ। ਅਨੇਕਾਂ ਨਾਮਧਾਰੀਆਂ ਨੇ ਆਪਣੀ ਮ੍ਰਿਤੂ ਬਾਰੇ ਵਕਤੋਂ ਪਹਿਲਾਂ ਸਾਰੀ ਹੋਣਹਾਰ ਦੱਸ ਦਿਤੀ।

### ਵਿਚਾਰ ਚਰਚਾ

ਐਉਂ ਲਗਦਾ ਸੀ ਜਿਵੇਂ ਸਤਿਗੁਰੂ ਜੀ ਦੇ ਅੰਦਰ ਅਜ ਵਿਚਾਰਾਂ ਦੀ ਗੰਗਾ ਚੜ੍ਹ ਰਹੀ ਹੋਵੇ। ਸਤਿਗੁਰੂ ਜੀ ਨੇ ਫਿਰ ਸ਼ੁਰੂ ਕੀਤਾ : ਜੀਵਨ ਤਾਂ ਗੁਜ਼ਾਰਨਾ ਹੀ ਹੈ। ਕੋਈ ਸੜਕ ਦੇ ਕੰਢੇ ਲੰਮਾ ਪੈ ਕੇ ਤੁਰ ਗਿਆ। ਕਿਸੇ ਨੇ ਰਾਜ ਮਹਿਲਾਂ ਦੇ ਸੁਖ ਭੋਗਦਿਆਂ ਪ੍ਰਾਣ ਦੇ ਦਿਤੇ। ਜਾਣਾ ਸਭ ਲਈ ਜ਼ਰੂਰੀ ਹੈ। ਕਸਟਮ ਕਲੀਅਰ ਹੋਏ ਬਿਨਾ ਤਾਂ ਗੱਡੀ ਨਹੀਂ ਹੋਣੀ। ਸੋ ਮਨੁੱਖ ਨੂੰ "ਆਗੈ ਕਉ ਕਿਛੁ ਤੁਲਹਾ ਬਾਧਉ" ਕਥਨ ਅਨੁਸਾਰ ਅੱਗੇ ਲਈ ਕੁਝ ਜੋੜਨ ਤਾਂ ਜ਼ਰੂਰ ਹੀ ਚਾਹੀਦਾ ਹੈ।

### ਕਰਮ ਕਿ ਬਖਸ਼ਸ਼

ਸ੍ਰੀ ਆਨੰਦ ਨੇ ਸੁਆਲ ਕੀਤਾ : ਮਹਾਰਾਜ ਜਿਹੜੀ ਕਰਮਾਂ ਦੀ ਗੱਲ ਕਰਦੇ ਹਨ ?

ਸਤਿਗੁਰੂ ਜੀ ਉੱਤਰ ਦਿਤਾ : ਗੱਲ ਕਰਮਾਂ ਦੀ ਵੀ ਹੈ, ਪਰ ਇਸ ਨਾਲ ਹੋਰ ਵੀ ਬਹੁਤ ਸਾਰੀਆਂ ਗੱਲਾਂ ਜੁੜੀਆਂ ਹੋਈਆਂ ਹਨ। ਦੁਨਿਆਵੀ ਕਾਨੂੰਨ ਹੈ। ਜਿਵੇਂ ਕਿਸੇ ਆਦਮੀ ਤੇ ਕਤਲ ਦਾ ਕੇਸ ਬਣ ਗਿਆ ਹੈ। ਉਹਨੂੰ ਗਵਾਹੀਆਂ ਆਦਿ ਦੇ ਆਧਾਰ ਤੇ ਫਾਂਸੀ ਦੀ ਸਜ਼ਾ ਹੋ ਗਈ ਹੈ। ਇਹ ਕਾਨੂੰਨ ਹੈ। ਪਰ ਇਹ ਵੀ ਰਵਾਇਤ ਹੈ ਕਿ ਕਦੇ ਗਵਰਨਰ ਆਇਆ ਜਾਂ ਕਿਸੇ ਵਲੀਅਹਿਦ ਸ਼ਾਹਿਜ਼ਾਦੇ ਦਾ ਜਨਮ ਹੋ ਗਿਆ, ਇਸ ਵਿਚ ਹੀ ਕਿੰਨਿਆਂ ਦੀ ਮੌਤ ਦੀ ਸਜ਼ਾ ਮਨਸੂਖ ਹੋ ਗਈ ਜਾਂ ਕੈਦੀ ਰਿਹਾ ਕਰ ਦਿਤੇ ! ਅਜਿਹੀਆਂ ਗੱਲਾਂ ਬਖਸ਼ਸ਼ ਦੇ ਖੇਤਰ ਵਿਚ ਆ ਜਾਂਦੀਆਂ ਹਨ। ਬਖਸ਼ਸ਼ ਹੋ ਗਈ ਤਾਂ ਸਾਰੀਆਂ ਗੱਲਾਂ ਆਸਾਨ ਹੋ ਗਈਆਂ।

ਬਖਸ਼ਸ਼ ਬਾਰੇ ਸਤਿਗੁਰੂ ਜੀ ਨੇ ਇਕ ਹੋਰ ਉਦਾਹਰਣ ਦਿਤੀ : ਇਕ ਲੜਕਾ ਹੈ ਸਲਾਮਤ ਖਾਂ। ਸ਼ਾਮ ਚੁਰਾਸੀ ਦਾ ਸਲਾਮਤ ਅਲੀ ਤੇ ਨਜ਼ਾਕਤ ਅਲੀ ਦੋਵੇਂ ਭਰਾ ਹਨ, ਅਜਕਲ ਪਾਕਿਸਤਾਨ ਦੇ ਪ੍ਰਸਿਧ ਗਵੱਈਏ। ਸਲਾਮਤ ਓਦੋਂ ੪-੫ ਸਾਲ ਦਾ ਹੋਵੇਗਾ ਜਦੋਂ ਦੋਵੇਂ ਭਰਾ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਆਉਣ ਜਾਣ ਲਗੇ। ਉਨ੍ਹਾਂ ਦਾ ਇਕ ਚਾਚਾ ਜਾਂ ਤਾਇਆ ਹੈ, ਕਰੀਮ ਬਖਸ਼। ਸਾਡੇ ਪਾਸ ਵੀ ਇਨ੍ਹਾਂ ਨੂੰ ਉਹੋ ਲੈ ਕੇ ਆਉਂਦੇ ਸਨ। ਪਿਛੋਂ ਜਿਹੇ ਜਾਕੇ ਉਹ ਦੀਵਾਨੇ ਮਸਤਾਨੇ ਹੋ ਗਏ। ਗਲੀਆਂ ਤੇ ਤੁਰੇ ਫਿਰਨ ਤੇ ਇਹ ਗਾਉਣ : "ਹਰਦਮ ਰਹਿੰਦਾ ਨੀ ਰਾਂਝਾ ਮੇਰੇ ਨਾਲ।"

ਬੱਚੇ ਸਲਾਮਤ ਅਲੀ ਨੂੰ ਕਰੀਮ ਬਖਸ਼ ਜੀ ਪਾਸ ਲੈ ਗਏ। ਉਸ ਦੀਵਾਨੇ ਨੇ ਇਹਦੇ ਮੂੰਹ ਵਿਚ ਥੁੱਕ ਦਿਤਾ। ਉਸੇ ਦਿਨ ਤੋਂ ਇਸ ਬੱਚੇ ਨੂੰ ਸੰਗੀਤ ਦਾ ਅਤੁਟ ਭੰਡਾਰ ਮਿਲ ਗਿਆ। ਦਿਮਾਗ ਰੋਸ਼ਨ ਹੋ ਗਿਆ। ਅਸਾਂ ਉਸਨੂੰ ਅੱਠ ਸਾਲ ਦੀ ਉਮਰੇ ਸਿਆਣਿਆਂ, ਉਸਤਾਦਾਂ ਵਾਂਗ ਹੱਥ ਮਾਰ ਮਾਰ ਗਾਉਂਦੇ ਵੇਖਿਆ ਹੈ। ਇਹ ਬਖਸ਼ਸ਼ ਸੀ। ਮਿਹਨਤ ਨਹੀਂ ਸੀ। ਸੰਗੀਤ ਦਾ ਖਜ਼ਾਨਾ ਬਿਨਾ ਮਿਹਨਤ ਤੋਂ ਮਿਲ ਗਿਆ। ਮਿਹਨਤ ਬਖਸ਼ਸ਼ ਦਾ ਟਾਕਰਾ ਨਹੀਂ ਕਰ ਸਕਦੀ। ਬਖਸ਼ਸ਼ ਅਲਾਹੀ ਦਾਤ ਹੈ। ਉਸਦੇ ਵਡੇ ਭਰਾ ਨੂੰ ਇਹ ਪ੍ਰਾਪਤ ਨਹੀਂ ਹੋਈ।

"ਇਸ ਗੱਲ ਤੋਂ ਭਾਵ 'ਮਿਹਨਤ ਨੂੰ ਛੁਟਿਆਉਣਾ ਨਹੀਂ', ਸਿਰਫ ਬਖਸ਼ਸ਼ ਦੀ ਮਹਾਨਤਾ ਹੀ ਦਸਣਾ ਹੈ। ਆਦਮੀ ਸਕੂਲ ਵਿਚ ਪੜ੍ਹਦਾ ਹੈ। ਕੁਝ ਨੰਬਰ ਉਹ ਮਿਹਨਤ ਦੇ ਲੈਂਦਾ ਹੈ, ਕੁਝ ਮਾਸਟਰ ਦੇ ਦਿੰਦਾ ਹੈ, ਇਸ ਤਰ੍ਹਾਂ ਮਿਹਨਤ ਕੀਤੀ ਵੀ ਅੰਨਥਾ ਨਹੀਂ ਜਾਂਦੀ। ਬੰਦਾ ਲਗਾ ਰਹੇ, ਕੁਝ ਕਰਦਾ ਹੈ, ਅੰਤ ਜਿਤ ਹੀ ਜਾਂਦਾ ਹੈ।"

## ਸਮਾਨ ਰਾਗ ਸਮਾਣ ਸਰੋਤੇ

ਇਨ੍ਹਾਂ ਬਚਨਾਂ ਬਾਅਦ ਦੋ ਮਿੰਟ ਲਈ ਚੁਪ ਵਰਤ ਗਈ। ਖਾਂ ਸਾਹਿਬ ਨੇ ਸਰੋਦ ਦੀ ਤਾਰ ਟੁਨਕਾਈਆਂ। ਫਿਰ ਹੋਰ ਤੇ ਫਿਰ ਹੋਰ। ਅਤੇ ਅਰਜ਼ ਕੀਤੀ: ਆਪ ਜੀ ਨੂੰ 'ਜੰਗਲਾ' (ਰਾਗ ਵਿਸ਼ੇਸ਼) ਸੁਣਾਂਦਾ ਹਾਂ। ਅੱਬਾ ਜੀ ਤੋਂ ਸਿੱਖਿਆ ਸੀ। ਸਤਿਗੁਰਾਂ ਫੁਰਮਾਇਆ: ਜੰਗਲਾ ਬਹੁਤ ਘੱਟ ਲੋਕ ਵਜਾਂਦੇ ਹਨ।...ਖਾਂ ਸਾਹਿਬ, ਇਸ ਦਾ ਚਲਨ ਕੈਸਾ ਹੈ ?

ਖਾਂ ਸਾਹਿਬ ਨੇ 'ਜੰਗਲਾ' ਵਾਸਤੇ ਲੜੀਦੇ ਠਾਠ ਨਾਲ ਤਰਬਾਂ ਸੁਰ ਕਰਕੇ ਕਿਹਾ: ਇਸ ਵਿਚ ਦੋਨੋਂ ਗੰਧਾਰ ਬਰਾਬਰ ਲਗਦੇ ਹਨ। ਅਤੇ ਉਨ੍ਹਾਂ ਜਾਵੇ ਨਾਲ ਤਾਰਾਂ ਛੇੜਦਿਆਂ ਖੱਬੇ ਹੱਥ ਨਾਲ ਦੋਵੇਂ ਗੰਧਾਰ ਲਗਾ ਕੇ ਵਧਾਏ। ਫਿਰ ਜੰਗਲੇ ਦੀਆਂ ਸਹੀ ਚਟਕ ਦਿਤੀਆਂ, ਮਟਕ ਉਠੀਆਂ-ਅਤੇ ਝਟਕ ਵੀ ਉਠੀਆਂ ਜਾਣਕਾਰ ਰਸੀਆਂ ਲਈ। ਪੜੇ ਉਤੇ ਉਨ੍ਹਾਂ ਦੇ ਦੂਜੇ ਸਾਗਿਰਦ ਨੇ ਨਾਪੀ-ਪਿੰਨਾ ਵਜਾਣਾ ਆਰੰਭ ਦਿਤਾ। ਖਾਂ ਸਾਹਿਬ ਸਰੋਦ ਰਾਹੀਂ, ਜੰਗਲਾ ਰਾਗ ਵਿਚਦੀ ਅੱਠ ਮਿੰਟ ਗੱਲਾਂ ਕਰਦੇ ਰਹੇ। ਸਰੋਤੇ ਅਨੰਦ ਵਿਭੋਰ ਹੋਏ 'ਵਾਹ' 'ਕਿਆ ਬਾਤ' ਕਹਿੰਦੇ ਸਿਰ ਹਿਲਾਂਦੇ ਰਹੇ।

ਫਿਰ 'ਜਿਲਾ' ਦੀ ਫ਼ਰਮਾਇਸ਼ ਹੋ ਗਈ ਅਤੇ ਤਰਬਾਂ ਉਸ ਵਾਸਤੇ ਸੁਰ ਹੋਣ ਲਗੀਆਂ।

ਪੀਲੂ ਅਤੇ ਜੰਗਲਾ ਨੂੰ, ਖਾਂ ਸਾਹਿਬ ਨੇ, ਨੇੜੇ ਨੇੜੇ ਦੇ ਰਾਗ ਦਸਿਆ। ਸਤਿਗੁਰੂ ਜੀ ਨੇ ਭੂਪਾਲੀ ਅਤੇ ਦੇਸਕਾਰ ਦੀ ਨੇੜਤਾ ਦੀ ਮਿਸਾਲ ਦਿਤੀ। 'ਜਿਲਾ' ਅਤੇ 'ਕਾਫ਼ੀ' ਦੀ ਸਮਾਨਤਾ-ਨਿਕਟਤਾ ਦੀ ਗੱਲ ਵੀ ਹੋਈ ਅਤੇ ਫਿਰ ਖਾਂ ਸਾਹਿਬ ਨੇ ਜਿਲੇ ਦੀਆਂ ਸੁਰਾਂ ਉਡਾਰਨੀਆਂ ਸ਼ੁਰੂ ਕਰ ਦਿਤੀਆਂ। ਸੁਰਾਂ ਦਾ ਉਤਰਾਅ-ਚੜ੍ਹਾਅ ਬਿਜਲੀ ਦੀ ਕੜਕੜ ਵਾਂਗ ਰੋਹਾਂ ਉਤਾਰ ਰਿਹਾ ਸੀ। ਸਤਿਗੁਰੂ ਅਜਿਹੇ ਮੌਕੇ ਬੜੇ ਸੁਚੇਤ ਹੋਕੇ ਸੁਣਦੇ ਹਨ ਅਤੇ ਭਾਵੀ ਮਿਸਰਲੀ ਅਵਸਥਾ ਵਿਚ ਹੀ 'ਆਹਾ' 'ਵਾਹ' ਜਾਂ "ਹੂੰ" ਦੀ ਹੁੰਕਾਰ ਕਰਦੇ ਹਨ। ਆਜ਼ਾਦ ਅਲੀ ਵਜਾਂਦੇ ਵਜਾਂਦੇ ਨਾਲ ਲੜੀਦੀ ਵਿਆਖਿਆ ਵੀ ਕਰਦੇ ਜਾਂਦੇ ਸਨ। ਸਭਾ ਵਿਚ ਸੁਣਨ ਨਾਲੋਂ ਸਾਨੂੰ ਇਸ ਘਰੋਗੀ ਮਹਿਫ਼ਲ ਦਾ ਜ਼ਿਆਦਾ ਲੁਤਫ਼ ਆਇਆ। ਖਾਂ ਸਾਹਿਬ ਨੇ ਦੱਸਿਆ ਜਿਲਾ ਦੀ ਇਸ ਬੰਦਸ਼ ਨੂੰ ਬਣਾਇਆ ੧੦ ਸਾਲ ਹੋ ਹਟੇ ਹਨ ਫਿਰ ਵੀ ਅਜੇ ਨਵੀਆਂ ਰਿਉਨਾਂ ਵਾਂਗ ਵਜਦੀ ਆ ਰਹੀ ਹੈ। ੧੫ ਮਿੰਟ ਤਕ ਜਿਲਾ ਦਾ ਅਨੰਦ ਸਰੋਦ ਦੁਆਰਾ ਮਾਣਿਆ।

## ਗਾਇਨ ਪ੍ਰਵਾਹ

ਹੁਣ ਸਤਿਗੁਰੂ ਜੀ ਦਾ ਮਨ ਵੀ ਕੁਛ ਨਾ ਕੁਛ ਗਾਉਣ ਲਈ ਤਰੰਗਤ ਹੋ ਉਠਿਆ। ਆਪ ਜੀ ਨੇ ਹਰਭਜਨ ਸਿੰਘ ਸਿਤਾਰ ਦੀ ਇਕ ਮਿਜ਼ਰਾਬ ਦਾ ਰੋਤਾ ਕਰਵਾਕੇ ਰਾਗ—ਤਾਰ—ਵਿਚ ਸ਼ਬਦ ਦੀ ਟੇਕ ਚੁਕਣ ਲਈ ਗਲਾ ਖੰਘਾਰਿਆ। ਸ਼ੁਰੂ ਹੋਇਆ:

(ਫ਼ਰੀਦਾ) ਦਰੀਆਵੈਂ ਕੰਨੈ ਬਗੁਲਾ
ਬੈਠਾ ਕੇਲ ਕਰੇ।
ਕੇਲ ਕਰੇਦੇ ਹੰਝਨ
ਅਚਿੰਤੇ ਬਾਜ ਪਏ।
ਬਾਜ ਪਏ ਤਿਸ ਰਬ ਦੇ
ਕੇਲਾਂ ਵਿਸਰੀਆਂ।
ਜੋ ਮਨਿ ਚਿਤਿ ਨ ਚੇਤੇ ਸਨਿ
ਸੋ ਗਾਲੀ ਰਬ ਕੀਆਂ।

[ਆਦਿ ਗ੍ਰੰਥ, ਪੰਨਾ ੧੩੮੩]

ਗੁਰਬਾਣੀ ਦੇ ਇਸ ਸ਼ਬਦ ਦੇ ਬੋਲ ਪਹਿਲੇ ਸੁਣਾਏ ਫਿਰ ਸੁਰ ਖਿੱਚ ਕੇ, ਲੈਅ ਬੰਨ੍ਹਕੇ, ਏਹਾ ਕਰ ਕਮਲਾਂ ਨਾਲ ਤਾਲੀ ਦਿੰਦੇ ਗਾਉਣ ਲਗੇ। ਹਰਭਜਨ ਸਿੰਘ ਨੇ ਪੜ੍ਹੇ ਤੇ ਹੀ ਲੈਅ ਸੰਭਾਲ ਲਈ।

ਉਪ੍ਰੰਤ ਰਾਗ ਜਿਲੇ ਵਿਚ ਝਪ ਤਾਲ ਦੀ ਲੈਅ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਕਾਲ ਉਸਤਤ ਵਿਚੋਂ ਇਕ ਕਬਿੱਤ ਆਰੰਭ ਕੀਤਾ:

ਜੋਗੀ ਜਤੀ ਬ੍ਰਹਮਚਾਰੀ ਬਡੇ ਬਡੇ ਛਤ੍ਰਧਾਰੀ
ਛਤ੍ਰ ਹੀ ਕੀ ਛਾਇਆ ਕਈ ਕੋਸ ਲੌ ਚਲਤ ਹੈ।
ਬਡੇ ਬਡੇ ਰਾਜਨ ਕੇ ਦਾਬਤਿ ਫਿਰਤਿ ਦੇਸ
ਬਡੇ ਬਡੇ ਰਾਜਨ ਕੇ ਦ੍ਰਪ ਕੋ ਦਲਤੁ ਹੈ।
ਮਾਨ ਸੇ ਮਹੀਪ ਔ ਦਿਲੀਪ ਕੈਸੇ ਛੱਤ੍ਰਧਾਰੀ
ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈ।

ਦਾਰਾ ਸੇ ਦਿਲੀਸਰ ਦ੍ਰਜੋਧਨ ਸੇ ਮਾਨਧਾਰੀ
ਭੋਗ ਭੋਗ ਭੂਮ ਅੰਤ ਭੂਮ ਮੈ ਮਿਲਤ ਹੈਂ ।

(ਦਸਮ ਗ੍ਰੰਥ, ਪੰਨਾ ੧੯)

ਉਪ੍ਰੋਕਤ ਕਬਿਤ ਦੀ ਪਹਿਲੀ ਤੁਕ ਨਾਲ ਆਰੰਭ ਤੇ ਸਮਾਪਤੀ ਕਰ ਦਿਤੀ ਗਈ। ਫਿਰ ਦੂਜਾ ਸ਼ਬਦ ਗਾਉਣਾ ਸ਼ੁਰੂ ਕੀਤਾ :

ਸਾਧੋ ਗੋਬਿੰਦ ਕੇ ਗੁਨ ਗਾਵਉ ।
ਮਾਨਸ ਜਨਮੁ ਅਮੋਲਕੁ ਪਾਇਓ
ਬਿਰਥਾ ਕਾਹਿ ਗਵਾਵਉ । ੧ । ਰਹਾਉ ।
ਪਤਿਤ ਪੁਨੀਤ ਦੀਨ ਬੰਧੁ ਹਰਿ
ਸਰਨਿ ਤਾਹਿ ਤੁਮ ਆਵਉ ।
ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ
ਤੁਮ ਕਾਹੇ ਬਿਸਰਾਵਉ । ੧ ।
ਤਜਿ ਅਭਿਮਾਨੁ ਮੋਹ ਮਾਇਆ ਫੁਨਿ
ਭਜਨ ਰਾਮ ਚਿਤੁ ਲਾਵਉ ।
ਨਾਨਕ ਕਹਤ ਮੁਕਤਿ ਪੰਥ ਇਹੁ
ਗੁਰਮੁਖਿ ਹੋਇ ਤੁਮ ਪਾਵਉ । ੨ । ੫

(ਗਉੜੀ ਮਹਲਾ ੯, ਆਦਿ ਗ੍ਰੰਥ, ਪੰਨਾ ੨੧੨)

ਇਹ ਸ਼ਬਦ ਤਾਰ ਚੰਚਲ ਰਾਗ ਜ਼ਿਲੋ ਵਿਚ ਗੌਂਵਿਆ ਗਿਆ। ਜਦੋਂ ਮੈਂ ਹਾਸੇ ਨਾਲ ਪੁਛਿਆ ਕਿ ਇਹ ਕਿਹੜਾ ਜ਼ਿਲਾ ਹੈ, ਜਲੰਧਰ ਜਾਂ ਕੋਈ ਹੋਰ। ਹਾਸੇ ਖੇੜੇ ਵਿਚ ਹੀ ਉਤਰ ਮਿਲਿਆ : ਜਿਵੇਂ ਪੰਜਾਬ ਹੈ ਪਰ ਪੰਜਾਬ ਨਾਮ ਦਾ ਕੋਈ ਸ਼ਹਿਰ ਨਹੀਂ। ਪਰ ਕਈ ਜ਼ਿਲਿਆਂ ਨੂੰ ਮਿਲਾਕੇ ਪੰਜਾਬ ਬਣਿਆ ਹੈ। ਦਿੱਲੀ ਨਾਂ ਦਾ ਸ਼ਹਿਰ ਵੀ ਹੈ ਅਤੇ ਸਟੇਟ ਵੀ। ਇੰਜ ਇਹ ਤਾਂ ਕੇਵਲ ਜ਼ਿਲਾ ਹੀ ਹੈ।

ਫਿਰ ਵਾਰੀ ਆ ਗਈ ਕੌਂਸੀਏ ਰਾਹ ਇਕਤਾਲਾ ਦੀ। ਗਾਉਣਾ ਸ਼ੁਰੂ ਹੋਇਆ :

ਠੁਮਕ ਚਲਤ ਰਾਮ ਚੰਦ
ਬਾਜਤ ਪੈਂਜਨੀਆਂ ।
ਕਿਲਕ ਉਠਤ ਚਲਤ ਧਾਇ
ਪਰਤ ਭੂਮ ਲਟਪਟਾਇ
ਧਾਇ ਮਾਤ ਲੇਤ ਗੋਦ
ਜਸਰਥ ਕੀ ਰਾਨੀਆਂ ।

ਕੌਂਸੀਏ ਦਾ ਇਕ ਹੋਰ ਸ਼ਬਦ ਰਸਨਾ ਤੇ ਆ ਗਿਆ :

ਮਿਤ੍ਰ ਪਿਆਰੇ ਨੂੰ ਹਾਲ ਫਕੀਰਾਂ ਦਾ ਕਹਣਾ ।
ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣ
ਨਾਗ ਨਿਵਾਸਾਂ ਦੇ ਰਹਣਾ ।
ਸੂਲ ਸੁਰਾਹੀ ਖੰਜਰੁ ਪਿਆਲਾ
ਬਿੰਗੁ ਕਸਾਈਆਂ ਦਾ ਸਹਣਾ ।
ਯਾਰੜੇ ਦਾ ਸਾਨੂੰ ਸਥਰੁ ਚੰਗਾ
ਭੱਠ ਖੇੜਿਆਂ ਦਾ ਰਹਣਾ ।

(ਖਿਆਲ ਪਾਤਸ਼ਾਹੀ ੧੦,
ਦਸਮ ਗ੍ਰੰਥ ਪੰਨਾ ੬੦੦)

ਇਹ ਸ਼ਬਦ ਵੀ ਇਕੋ ਤੁਕ ਗਾਇਨ ਨਾਲ ਸਮਾਪਤ ਕਰ ਦਿਤਾ।

ਸੋਰਠ ਮਹਲਾ ੫ ਦਾ ਸ਼ਬਦ :

ਹਮ ਮੈਲੇ ਤੁਮ ਊਜਲ ਕਰਤੇ
ਹਮ ਨਿਰਗੁਨ ਤੂ ਦਾਤਾ ।
ਹਮ ਮੂਰਖ ਤੁਮ ਚਤੁਰ ਸਿਆਣੇ
ਤੂ ਸਰਬ ਕਲਾ ਕਾ ਗਿਆਤਾ । ੧ ।
ਮਾਧੋ ਹਮ ਐਸੇ ਤੂ ਐਸਾ ।
ਹਮ ਪਾਪੀ ਤੁਮ ਪਾਪ ਖੰਡਨ
ਨੀਕੋ ਠਾਕੁਰ ਦੇਸਾ । ੧ । ਰਹਾਉ ।
ਤੁਮ ਸਭ ਸਾਜੇ ਸਾਜਿ ਨਿਵਾਜੇ
ਜੀਉ ਪਿੰਡੁ ਦੇ ਪ੍ਰਾਨਾ ।
ਨਿਰਗੁਨੀਆਰੇ ਗੁਨੁ ਨਹੀਂ ਕੋਈ
ਤੁਮ ਦਾਨੁ ਦੇਹੁ ਮਿਹਰਵਾਨਾ । ੨ ।
ਤੁਮ ਕਰਹੁ ਭਲਾ ਹਮ ਭਲੋ ਨ ਜਾਨਹ
ਤੁਮ ਸਦਾ ਸਦਾ ਦਇਆਲਾ ।
ਤੁਮ ਸੁਖਦਾਈ ਪੁਰਖ ਬਿਧਾਤੇ
ਤੁਮ ਰਾਖਹੁ ਅਪੁਨੇ ਬਾਲਾ । ੩ ।
ਤੁਮ ਨਿਧਾਨ ਅਟਲ ਸੁਲਿਤਾਨ
ਜੀਅ ਜੰਤ ਸਭ ਜਾਚੇ ।
ਕਹੁ ਨਾਨਕ ਹਮ ਇਹੈ ਹਵਾਲਾ
ਰਾਖੁ ਸੰਤਨ ਕੈ ਪਾਛੇ । ੪ । ੯ । ੧੭ ।

(ਪੰਨਾ ੬੧੩)

ਗੌਂਵੀਂ ਏਸ ਸ਼ਬਦ ਦੀ ਕੇਵਲ ਅੰਤਮ ਪੰਗਤੀ। ਫਿਰ ਗੌਂਦਿਆਂ ਬਿਲਾਵਲ ਦਾ ਸ਼ਬਦ :

ਰਾਖਿ ਲੇਹੁ ਹਮ ਤੇ ਬਿਗਰੀ ।
ਸੀਲੁ ਧਰਮੁ ਜਪੁ ਭਗਤਿ ਨ ਕੀਨੀ

ਹਉ ਅਭਿਮਾਨ ਟਗਉ ਪਗਰੀ ।੧। ਰਹਾਉ ।
ਅਮਰ ਜਾਨਿ ਸੰਚੀ ਇਹ ਕਾਇਆ
ਇਹ ਮਿਥਿਆ ਕਾਚੀ ਗਾਗਰੀ ।
ਜਿਨਹਿ ਨਿਵਾਜਿ ਸਾਜਿ ਹਮ ਕੀਏ
ਤਿਸਹਿ ਬਿਸਾਰਿ ਅਵਰ ਲਗਰੀ ।੧।
ਸੰਧਿਕ ਤੋਹਿ ਸਾਧ ਨਹੀ ਕਹੀਅਉ
ਸਰਨਿ ਪਰੇ ਤੁਮਰੀ ਪਗਰੀਂ ।
ਕਹਿ ਕਬੀਰ ਇਹ ਬਿਨਤੀ ਸੁਨੀਅਹੁ
ਮਤ ਘਾਲਹੁ ਜਮ ਕੀ ਖਬਰੀ ।੨।੬।
(ਪੰਨਾ ੮੫੬)

ਫਿਰ ਭਾਈ ਮਲੂ ਦੀ ਯਾਦ ਆ ਗਈ। ਅਤੇ ਗਾਇਨ ਆਰੰਭ ਹੋਇਆ:

ਤੇਰਾ ਕੀਤਾ ਜਾਤੋਂ ਨਾਹੀ
ਮੈਨੋਂ ਜੋਗੁ ਕੀਤੋਈ ।
ਮੈਂ ਨਿਰਗੁਣਿਆਰੇ ਕੋ ਗੁਣੁ ਨਾਹੀ
ਆਪੇ ਤਰਸੁ ਪਇਓਈ ।
ਤਰਸੁ ਪਇਆ ਮਿਹਰਾਮਤਿ ਹੋਈ
ਸਤਿਗੁਰ ਸਜਣੁ ਮਿਲਿਆ ।
ਨਾਨਕੁ ਨਾਮੁ ਮਿਲੈ ਤਾਂ ਜੀਵਾਂ
ਤਨੁ ਮਨੁ ਥੀਵੈ ਹਰਿਆ ।੧।
(ਸਲੋਕ ਮਹਲਾ ੫, ਆ: ਗਰੰਥ, ਪੰਨਾ ੧੪੨੯)

ਭਾਵੇਂ ਕਈ ਵਾਰ ਗਲਾ ਖੰਘਾਰਨਾ ਪੈਂਦਾ, ਪਰ ਸੁਰ ਸ਼ੁਧ, ਰਸਦਾਰ ਅਤੇ ਲੈਅ ਬੱਧ ਸਨ। ਸਮਾਪਤੀ ਸਮੇਂ ਸਤਿਗੁਰੂ ਜੀ ਬਚਨ ਕੀਤਾ:

"ਅਹਿ ਚੀਜ਼ ਪਿੰਡਾਲ ਵਿਚ ਨਹੀਂ ਲਭਦੀ।"

"ਸੱਚ ਤੋ ਹੈ ਹੀ।" ਖਾਂ ਸਾਹਿਬ ਨੇ ਕਿਹਾ।

## ਲਲਿਤਾ ਗਉੜੀ

ਸਤਿਗੁਰੂ ਜੀ ਨੇ ਚੰਡੀਗੜ੍ਹ ਦੇ ਇਕ ਪ੍ਰੋਗਰਾਮ ਨੂੰ ਯਾਦ ਕੀਤਾ ਜਿਸ ਵਿਚ ਇਹੋ ਖਾਂ ਸਾਹਿਬ ਸਰੋਦ ਵਜਾ ਰਹੇ ਸਨ: ਮੈਨੂੰ ਵੇਖਦਿਆਂ ਖਾਂ ਸਾਹਿਬ ਨੇ ਲਲਿਤਾ ਗਉੜੀ ਵਜਾਉਣੀ ਸ਼ੁਰੂ ਕਰ ਦਿਤੀ।

ਮੈਂ ਕਿਹਾ: ਪਰਖੂ ਅਤੇ ਗਾਹਕ ਜੁ ਆ ਗਏ ਸਨ!

ਖਾਂ ਸਾਹਿਬ ਨੇ ਚੁਟਕੀ ਲਈ: ਨਹੀਂ ਤਾਂ ਚੰਡੀਗੜ੍ਹ ਅਤੇ ਲਲਿਤਾ ਗਉੜੀ?

ਅਤੇ ਹਾਸੜ ਮਚ ਗਈ।

ਹੁਣ ਰਾਤ ਦੇ ੮ ਵਜ ਚੁਕੇ ਸਨ। ਜਾਂ ਉਠੇ ਤਾਂ ਸਤਿਗੁਰਾਂ ਸ੍ਰੀ ਜਗਦੀਸ਼ ਅਨੰਦ ਵਲ ਮੁਸਕਰਾ ਕੇ ਆਖਿਆ: ਜੇ ਹੋਰ ਸਭ ਕੁਝ ਹੋਵੇ ਪਰ 'ਆਨੰਦ' ਨਾ ਆਵੇ ਤਾਂ ਫਿਰ? ...ਇਸ ਪਹੁੰਚ ਤੋਂ ਇਕ ਖੁਸ਼ੀ ਦੀ ਲਹਿਰ ਫਿਰ ਸਾਰਿਆਂ ਮੂੰਹਾਂ ਤੇ ਖਿਲਰ ਗਈ।

ਖਾਂ ਸਾਹਿਬ ਅਤੇ ਬਾਕੀ ਦੇ ਸੱਜਣ ਸਤਿਗੁਰੂ ਜੀ ਨੂੰ ਕਾਰਾਂ ਤਕ ਵਿਦਾ ਕਰਨ ਆਏ।

## ਪੰਚਾਇਤ ਚੋਣ ਭੈਣੀ ਸਾਹਿਬ ਦੀ

ਵਾਪਸੀ ਤੇ, ਆਉਂਦਿਆਂ, ਪਤਾ ਲਗਾ ਕਿ ਭੈਣੀ ਸਾਹਿਬ ਦੀ ਪੰਚਾਇਤ ਚੋਣ ਠੀਕ-ਠਾਕ ਹੋ ਗਈ ਹੈ। ਸਰਪੰਚ ਬਣਿਆ ਹੈ ਗੁਰਦੁਆਰੇ ਵਲੋਂ ਸੰਤ ਕਰਤਾਰ ਸਿੰਘ ਯੂ.ਪੀ. ਵਾਲਾ। ਲੁਧਿਆਣੇ ਵਾਲੀ ਬੀਬੀ ਕ੍ਰਿਸ਼ਨਾ ਜੋ ਅਜਕਲ ਭੈਣੀ ਸਾਹਿਬ ਹੀ ਪਰਵਾਰ ਸਮੇਤ ਰਹਿੰਦੀ ਹੈ, ਉਹ ਇਸਤਰੀ ਪੰਚ ਚੁਣੀ ਗਈ ਹੈ। ਚੋਣ ੧੭ ਅਗਸਤ ਨੂੰ ਹੋਈ ਹੈ। ਡੇਰੇ ਦਾ ਇਕ ਹੋਰ ਮੈਂਬਰ ਵੀ ਸਫਲ ਹੋਇਆ ਹੈ ਸੰਤ ਸੁਰਜੀਤ ਸਿੰਘ (ਮੋਟਾ)।

ਏਨੇ ਚਿਰ ਨੂੰ ਇੰਡੀਅਨ ਇੰਟਰਨੈਸ਼ਨਲ ਹੋਟਲ ਆ ਗਿਆ। ਇਕ ਕਿਸ਼ਨ ਸਿੰਘ ਨਾਰੰਗ ਨਾਮ ਦਾ ਨਾਮਧਾਰੀ ਇਸ ਹੋਟਲ ਵਿਚ ਕੰਮ ਕਰਦਾ ਹੈ। ਸਭਿਆਚਾਰ ਨਾਲ ਸੰਬੰਧਤ ਲੋਕ ਇਸ ਹੋਟਲ ਵਿਚ ਰਿਹਾਇਸ਼ ਪਾਉਂਦੇ ਹਨ, ਸਸਤੇ ਕਰਾਏ ਤੇ। ਲਲਿਤ ਕਲਾਵਾਂ ਨਾਲ ਜੁੜੇ ਹੋਏ ਲੋਕ ਇਸਦੇ ਦੇਸ਼ੋਂ ਵੀ ਮੌਜੂਦ ਹਨ। ਅਮਰੀਕਾ ਦਾ ਦੌਰਾ ਮੁਕਾਕੇ ਪ੍ਰਸਿਧ ਸਿਤਾਰ ਵਾਦਕ ਉਸਤਾਦ ਵਲਾਇਤ ਖਾਂ ਵੀ ਅੱਜ ਸਵੇਰ ਹੀ ਆਪਣੀ ਪਤਨੀ ਤੇ ਛੋਟੇ ਬੱਚੇ ਨਾਲ ਏਥੇ ਠਹਿਰੇ ਹੋਏ ਹਨ।

ਡਾ: ਅਮਰ ਭਾਰਤੀ, ਸ: ਜਗਦੀਸ਼ ਸਿੰਘ ਵਰਿਆਮ ਅਤੇ ਮੈਨੂੰ ਗੱਡੀ ਵਿਚ ਹੀ ਅਟਕਣ ਲਈ ਕਹਿਕੇ ਸ: ਹੰਸਪਾਲ ਸਤਿਗੁਰੂ ਜੀ ਦੀ ਤਾਬਿਆ ਚਲਾ ਗਿਆ। ਫਿਰ ਮੈਨੂੰ ਤੇ ਜਗਦੀਸ਼ ਸਿੰਘ ਨੂੰ ਵੀ ਬੁਲਾਵਾ ਆ ਗਿਆ।

ਬਾਹਰਲੇ ਵਾਤਾਵਰਣ ਵਿਚ ਕੁਝ ਘੁਟਨ ਸੀ। ਇਹ ਸਾਰੀ ਬਿਲਡਿੰਗ ਹੀ ਏਅਰ ਕੰਡੀਸ਼ੰਡ ਸੀ। ਇਸ ਵਿਚ ਦਾਖਲੇ ਨਾਲ ਹੀ ਠੰਢ ਪੈ ਗਈ।

## ਉਸਤਾਦ ਵਲਾਇਤ ਖਾਂ ਨਾਲ

ਉਸਤਾਦ ਵਲਾਇਤ ਖਾਂ ਸਾਹਿਬ ਦੇ ਕਮਰੇ ਵਿਚ ਪਹੁੰਚਦਿਆਂ ਹੀ ਸਤਿਗੁਰੂ ਜੀ ਇਕ ਕੁਰਸੀ ਪਰ ਸਸ਼ੋਭਤ ਨਜ਼ਰੀਂ ਪਏ। ਖਾਂ ਸਾਹਿਬ ਨੇ ਮੇਰੇ ਲਈ ਵੀ ਉਠਕੇ ਮਾਣ ਦਿਤਾ ਤੇ ਕੋਲ ਬੈਠਾਇਆ। ਗੁਰਦੇਵ ਸਿੰਘ-ਹਰਭਜਨ ਸਿੰਘ

(ਸੰਗੀਤ ਕਲਾਕਾਰ) ਵੀ ਏਥੇ ਬੈਠੇ ਹੋਏ ਸਨ। ਸਤਿਗੁਰੂ ਜੀ ਆਪਣੇ ਇਹਨਾਂ ਕਲਾਕਾਰਾਂ ਨੂੰ ਵੇਖ ਪਰਮ ਪ੍ਰਸੰਨ ਹੋਏ।

ਮੈਂ ਖਾਂ ਸਾਹਿਬ ਦੀ ਯਾਤਰਾ ਦੀ ਸਫਲਤਾ ਬਾਰੇ ਪੁਛਿਆ ਤਾਂ ਉਨ੍ਹਾਂ ਗਦਗਦ ਕੰਠ, ਸ਼ਰਧਾ ਨਾਲ ਲਬਰੇਜ਼ ਹੋ ਆਖਿਆ : ਬਸ ਮੁਝੇ ਜਾਤੇ ਵਕਤ ਕੇ ਹੀ ਅਲਫ਼ਾਜ਼ ਯਾਦ ਹੈਂ। ਜਬ ਹਮ ਜਾ ਰਹੇ ਥੇ ਮੈਨੇ ਗੁਰੂ ਜੀ ਕੋ ਕਹਾ ਥਾ, ਹਮਾਰੇ ਲੀਏ ਦੁਆ ਕੀਜੀਏ। ਹਮਾਰੇ ਪਾਸ ਨ ਗੁਨ ਹੈ ਨ ਬਲ। ਹਮਾਰੇ ਪਾਸ ਕੁਛ ਨਹੀਂ। ਸਚ ਤੋ ਯਿਹ ਹੈ ਕਿ ਇਨ੍ਹੋਂ (ਸ੍ਰੀ ਸਤਿਗੁਰੂ ਜੀ) ਨੇ ਹਮਸੇ ਕਹਾ ਥਾ ਤੁਮਾਰੇ ਲੀਏ ਦੁਆਓਂ ਕਾ ਸੰਦੂਕ ਭਰਾ ਹੁਆ ਹੈ। ਔਰ ਮੈਂ ਸਚ ਬੋਲਤਾ ਹੂੰ ਕਿ ਇਸ ਚੀਜ਼ ਸੇ (ਮੇਰੇ ਅੰਦਰ) ਇਤਨਾ ਮਜ਼ਬੂਤ ਮੰਭਾ ਬਨਾ ਕਿ ਕਿਆ ਕਹੂੰ! ਅਮਰੀਕਾ ਵਾਲੇ ਜੈਸੇ ਬੀਸ ਬਰਸ ਸੇ ਆਰਟਿਸਟ ਸੁਨਤੇ ਆ ਰਹੇ ਹੈਂ, ਆਜ ਯਿਹ ਗ਼ੁਲਾਮ ਵਹਾਂ ਜਾਕੇ ਅਲਗ ਟਾਈਪ ਕਾ ਮਿਊਜ਼ਿਕ ਦੇ ਨਾਮ ਦੇਕੇ, ਕਮਾਕੇ ਆਇਆ ਹੈ। ਯਿਹ ਸਬ ਇਨ੍ਹੀਂ ਕੀ (ਸਤਿਗੁਰੂ ਜੀ) ਬਦੌਲਤ, ਇਨ ਕੀ ਦੁਆਓਂ ਕੇ ਜ਼ਰੀਏ ਸਭ ਕੁਛ ਲੀਆ ਹੈ।

ਸ੍ਰੀ ਸਤਿਗੁਰੂ ਜੀ ਨੇ ਸ: ਅਵਤਾਰ ਸਿੰਘ ਤਬਲਾ-ਵਾਦਕ ਬਾਰੇ ਦੱਸਿਆ ਕਿ ਉਹ ਖਾਂ ਸਾਹਿਬ ਨਾਲ ਘਰ ਦੇ ਮੈਂਬਰਾਂ ਵਾਂਗ ਹੀ ਰਿਹਾ ਹੈ। ਸਾਰੀ ਦੁਨੀਆ ਦੀ ਯਾਤਰਾ ਕਰ ਆਇਆ ਹੈ ਇਸ ਪਰਵਾਰ ਨਾਲ। ਅਵਤਾਰ ਸਿੰਘ ਪਹਿਲਾਂ ਖਾਂ ਸਾਹਿਬ ਦੇ ਛੋਟੇ ਭਾਈ ਇਮਰਤ ਖਾਂ ਨਾਲ ਇੰਗਲੈਂਡ, ਜਰਮਨੀ ਆਦਿ ਵਿਚ ਘੁੰਮ ਆਇਆ ਸੀ। ਅਮਰੀਕਾ ਜਾਣ ਦਾ ਉਹਦਾ ਪਹਿਲਾ ਮੌਕਾ ਹੈ।

ਅਮਰੀਕਾਂ ਦੇ ਅਨੁਭਵ ਬਾਰੇ ਖਾਂ ਸਾਹਿਬ ਨੇ ਕਾਫ਼ੀ ਕੁਝ ਦੱਸਿਆ। ਉਥੋਂ ਦੀ ਇਕ ਟੱਸਲ ਦੀ ਕਹਾਣੀ ਸੁਣਾ ਕੇ ਖਾਂ ਸਾਹਿਬ ਨੇ ਸਤਿਗੁਰਾਂ ਨੂੰ ਕਿਹਾ : ਮੈਂ ਡਟ ਗਇਆ ਕਿ ਅਵਤਾਰ ਮੇਰੇ ਸਾਥ ਆਇਆ ਹੈ, ਮੇਰੇ ਸਾਥ ਹੀ ਬਜਾਏਗਾ। ਮੈਂ ਕਿਸੀ ਔਰ ਕੇ ਸਾਥ ਸਿਤਾਰ ਨਹੀਂ ਬਜਾਊਂਗਾ।

ਖਾਂ ਸਾਹਿਬ ਨੇ ਇਹ ਵੀ ਕ੍ਰੈਡਿਟ ਸਤਿਗੁਰੂ ਜੀ ਦੀ ਕ੍ਰਿਪਾ ਨੂੰ ਦਿਤਾ ਕਿ ਹਿੰਦੁਸਤਾਨੀ ਆਰਟਿਸਟਾਂ ਨੂੰ ਅਗੇ ਤੋਂ ਨੈਸ਼ਨਲ ਪ੍ਰੋਗਰਾਮਾਂ ਵਿਚ ਵਜਾਣ ਦਾ ਪ੍ਰਤੀ ਮਿੰਟ ਇਕ ਹਜ਼ਾਰ ਡਾਲਰ ਮਿਲਿਆ ਕਰੇਗਾ ਅਤੇ ੨੦ ਤੋਂ ੨੫ ਮਿੰਟ ਤਕ ਦਾ ਪ੍ਰੋਗਰਾਮ ਆਉਣ ਵਾਲੇ ਕਲਾਕਾਰਾਂ ਨੂੰ ਮਿਲ ਜਾਇਆ ਕਰੇਗਾ।

ਖਾਂ ਸਾਹਿਬ ਨੇ ਦੱਸਿਆ ਕਿ ਉਨ੍ਹਾਂ ਨੂੰ ਅਮਰੀਕੀਆਂ ਨੇ ਬੜੇ ਉਤਸ਼ਾਹ ਨਾਲ ਤੇ ਉਮਡ ਉਮਡ ਕੇ ਸੁਣਿਆ। ਇਹ ਵੀ ਕਿਹਾ ਕਿ ਉਹ ਜ਼ਿਆਦਾ ਪੈਸੇ ਦੀ ਮੰਗ ਕਰਨ ਨੈਸ਼ਨਲ ਪ੍ਰੋਗਰਾਮਾਂ ਵਿਚ ਪਰ ਖਾਂ ਸਾਹਿਬ ਨੇ ਕਿਹਾ : ਇਸ ਵਿਚ ਹੋਰ ਲਾਲਚ ਕਰਨ ਦੀ ਲੋੜ ਨਹੀਂ। ਮੇਰੇ ਦੇਸ਼ ਦੇ ਕਲਾਕਾਰਾਂ ਨੂੰ ਇੰਨੀ ਰਕਮ ਹੀ ਕਾਫ਼ੀ ਹੈ ਅਤੇ ਮੈਂ ਆਪਣੇ ਦੇਸ਼ ਦੇ ਕਲਾਕਾਰਾਂ ਨਾਲੋਂ ਏਥੇ ਹੋਰ ਵਖਰੇਵਾਂ ਨਹੀਂ ਚਾਹੁੰਦਾ।

ਏਥੇ ਬੈਠਿਆਂ ਇਕ ਘੰਟਾ ਬੀਤ ਗਿਆ।

### ਵਾਪਸੀ ਪੂਸਾ ਰੋਡ ਨੂੰ

ਵਾਪਸੀ ਲਈ ਤੁਰੇ ਤਾਂ ਸ: ਸੁਰਿੰਦਰ ਸਿੰਘ ਮਨਚੰਦਾ ਦੀ ਅੰਦਰੂਨ ਇੱਛਾ ਨੂੰ ਭਾਂਪਦਿਆਂ ਉਸਦੀ ਮਾਟਾਡੋਰ ਵਿਚ ਜਾ ਡੇਰੇ ਲਾਏ ਅਤੇ ਸਾਰੇ ਹੀ ਅਪਣੇ ਪ੍ਰਿਯ ਸੇਵਕਾਂ ਸਿੱਖਾਂ ਪਾਸ ਬੁਲਾਕੇ ਬੈਠਾ ਲਿਆ। ਜਦੋਂ ਕੋਠੀ ਪੂਸਾ ਰੋਡ ਪਹੁੰਚੇ ਘੜੀ ਦੀਆਂ ਸੂਈਆਂ ੧੦.੧੫ ਤੇ ਸਨ। ਸਤਿਗੁਰੂ ਜੀ ਤਾਂ ਸੇਵਕ ਪੁਰਖਾਂ ਨਾਲ ਆਰਾਮ ਕਮਰੇ ਨੂੰ ਹੋ ਲਏ—ਸਾਨੂੰ ਹੁਣ ਛੁਟੀਆਂ ਸਨ।

ਅੱਜ ਦਾ ਦਿਨ ਸਤਿਗੁਰੂ ਜੀ ਨੇ ਅਪਣੇ ਵਲੋਂ ਕਾਫ਼ੀ ਗੁਪਤ ਰਖਿਆ ਸੀ ਪਰ ਕਿਸੇ ਤਰ੍ਹਾਂ ਇਹ ਗੱਲ ਧੁੰਮ ਗਈ ਕਿ 'ਸਤਿਗੁਰੂ ਜੀ ਦਿੱਲੀ ਹਫਤਾ ਭਰ ਠਹਿਰਨਗੇ।' ਸੋ ੨੫-੩੦ ਇਸਤਰੀ ਪੁਰਸ਼ ਸਵੇਰ ਤੋਂ ਹੀ ਕੋਠੀ ਪਹੁੰਚ ਗਏ ਅਤੇ ਲੰਗਰ ਛਕ ਕੇ, ਕੋਈ ਪ੍ਰੋਗਰਾਮ ਦਾ ਪਤਾ ਨਾ ਲਗਣ ਕਰਕੇ, ਨਿਰਾਸ਼ ਘਰਾਂ ਨੂੰ ਪਰਤ ਗਏ।

### ੨੬ ਅਗਸਤ ੧੯੭੯ ਸ਼ਨੀਵਾਰ ਨਵੀਂ ਦਿੱਲੀ

ਸ੍ਰੀ ਸਤਿਗੁਰੂ ਜੀ ਸਵੇਰੇ ਹਵਾਈ ਜਹਾਜ਼ ਦੁਆਰਾ ਚੰਡੀਗੜ੍ਹ ਪਹੁੰਚ ਕੇ ਕਾਰ ਰਾਹੀਂ ਭੈਣੀ ਸਾਹਿਬ ਪਹੁੰਚ ਗਏ।

ਅੱਜ ਕਲ ਰੋਜ਼ਾਨਾ ਥੋੜੀ ਬਾਹਲੀ ਵਰਖਾ ਵੱਖ ਵੱਖ ਇਲਾਕਿਆਂ ਵਿਚ ਹੋ ਜਾਂਦੀ ਹੈ। ਧੁੱਪ ਕੜਕਵੀਂ ਲਗਦੀ ਹੈ ਤਾਂ ਵੀ ਗਰਮੀਆਂ ਦੇ ਦਿਨਾਂ ਵਾਂਗ ਸਾੜਦੀ ਨਹੀਂ, ਮਰਾਂਦੀ ਹੈ।

### ਸ਼ਾਪਿੰਗ ਸੈਂਟਰ ਦੀ ਗੱਲ

ਮੈਂ ਬਾਅਦ ਦੁਪਹਿਰ ਕਰੋਲ ਬਾਗ, ਨਾਮਧਾਰੀ ਸ਼ਾਪਿੰਗ ਸੈਂਟਰ ਗਿਆ। ਉਸਦਾ ਸ: ਮਨਚੰਦਾ ਹੱਥ ਆਇਆ ਲਗਾ ਬਾਕਾਇਦਾ ਬਿਜ਼ਨਸ ਕਰ ਰਿਹਾ ਹੈ। ਉਹ ਅਨੇਕਾ ਬਿਸਕੁਟਾਂ ਦਾ ਕਾਰੋਬਾਰ ਏਥੋਂ ਹੀ ਚਲਾਂਦਾ ਹੈ। ਨਾਮਧਾਰੀ ਟਰੈਵਲਜ਼ ਦਾ ਗੁਰਚਰਨ ਸਿੰਘ ਵੀ ਉਪਰਲੀ ਛੱਤੇ ਅਪਣਾ ਦਫ਼ਤਰ ਚਲਾ ਰਿਹਾ ਹੈ। ਪਤਾ ਲਗਾ ਹੈ ਕਿ ਇਹ ਦੋਵੇਂ ਪਿਰਾਂ ਅਜਮਲ ਖਾਂ ਰੋਡ ਤੇ ਕਿਸੇ ਜਗਾਹ ਦੀ ਤਲਾਸ਼ ਵਿਚ ਹਨ।

(ਚਲਦਾ)

ਰਾਜੀਵ-ਲੌਂਗੋਵਾਲ ਸਮਝੌਤਾ :

# ਅਖ਼ਬਾਰਾਂ ਦੀ ਰਾਏ

ਪੰਜਾਬੀ ਦੀਆਂ ਕੁਝ ਪ੍ਰਮੁਖ ਪੰਜਾਬੀ ਅਖ਼ਬਾਰਾਂ ਦੀ ਰਾਏ ਦੇ ਕੁਝ ਅੰਸ਼ ਪੰਜਾਬ ਸਮਝੌਤੇ ਬਾਰੇ ਅਸੀਂ ਪ੍ਰਕਾਸ਼ਤ ਕਰ ਰਹੇ ਹਾਂ :

## ਅਜੀਤ :

ਸ: ਬਰਜਿੰਦਰ ਸਿੰਘ ਮੁਖ ਸੰਪਾਦਕ ਅਜੀਤ ਨੇ ਇਸ ਸਮਝੌਤੇ ਬਾਰੇ ਮੁਖ ਆਰਟੀਕਲ 'ਚ ਲਿਖਿਆ ਹੈ :

ਪ੍ਰਧਾਨ ਮੰਤਰੀ ਰਾਜੀਵ ਗਾਂਧੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਵਿਚਾਲੇ ਪੰਜਾਬ ਦੇ ਮਸਲੇ ਸਬੰਧੀ ਹੋਏ ਸਮਝੌਤੇ ਦਾ ਬਹੁਤੇ ਵਰਗਾਂ ਦੇ ਲੋਕਾਂ ਵਲੋਂ ਪੁਰਜ਼ੋਰ ਸੁਆਗਤ ਕੀਤਾ ਗਿਆ ਹੈ। ਅਕਾਲੀ ਦਲ ਦੇ ਬਹੁਤ ਸਾਰੇ ਨੇਤਾਵਾਂ ਸਮੇਤ ਕਾਂਗਰਸ ਪਾਰਟੀ, ਜਨਤਾ ਪਾਰਟੀ ਅਤੇ ਹੋਰ ਵਿਰੋਧੀ ਪਾਰਟੀਆਂ ਦੇ ਨੇਤਾਵਾਂ ਨੇ ਇਸ ਨੂੰ ਚੰਗਾ ਕਦਮ ਕਰਾਰ ਦਿਤਾ ਹੈ। ਅਸੀਂ ਇਸ ਫੈਸਲੇ ਨੂੰ ਇਸ ਲਈ ਜੀ ਆਇਆਂ ਆਖਦੇ ਹਾਂ ਕਿਉਂਕਿ ਇਸ ਨਾਲ ਪੰਜਾਬ ਮੁੜ ਇਕ ਨਵੇਂ ਦੌਰ ਵਿਚ ਕਦਮ ਰੱਖੇਗਾ। ਪਰ ਇਸ ਦੇ ਨਾਲ ਹੀ ਅਸੀਂ ਸਮਝਦੇ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਦੀ ਜ਼ਿੰਮੇਵਾਰੀ ਬਹੁਤ ਵਧ ਗਈ ਹੈ। ਇਸ ਪਾਰਟੀ ਦੇ ਨੇਤਾਵਾਂ ਤੇ ਵਰਕਰਾਂ ਨੇ ਇਕ ਲੰਬਾ ਸੰਘਰਸ਼ ਕੀਤਾ ਹੈ। ਹੁਣ ਇਸ ਦੇ ਨੇਤਾਵਾਂ ਲਈ ਜਿਥੇ ਆਪਣੀ ਪਾਰਟੀ ਦੇ ਸੰਗਠਨ ਨੂੰ ਹੋਰ ਮਜ਼ਬੂਤ ਕਰਨ ਦੀ ਲੋੜ ਹੋਵੇਗੀ ਉਥੇ ਉਨ੍ਹਾਂ ਲਈ ਇਹ ਵੀ ਵੇਖਣਾ ਜ਼ਰੂਰੀ ਹੋਵੇਗਾ ਕਿ ਪੰਜਾਬ ਵਿਚ ਅਮਨ-ਅਮਾਨ ਪੂਰੀ ਤਰ੍ਹਾਂ ਬਣਿਆ ਰਹੇ। ਕੁਝ ਕੁ ਲੋਕਾਂ ਦਾ ਤੇ ਕੁਝ ਖਾਸ ਵਰਗਾਂ ਦਾ ਇਸ ਸਮੇਂ ਇਹ ਖਤਰਾ ਜ਼ਰੂਰ ਹੋ ਸਕਦਾ ਹੈ ਕਿ ਉਹ ਇਸ ਸਮਝੌਤੇ ਨੂੰ ਨਕਾਰ ਕੇ ਪੈਦਾ ਹੋ ਰਹੀ ਸਦਭਾਵਨਾ ਨੂੰ ਭੰਗ ਕਰਨ ਦਾ ਯਤਨ ਕਰਨ ਪਰ ਪ੍ਰਾਪਤ ਕੀਤੀ ਇਸ ਸਫਲਤਾ ਨੂੰ ਸਹੀ ਅਰਥਾਂ ਵਿਚ ਅਮਲੀ ਰੂਪ ਤਾਂ ਹੀ ਦਿਤਾ ਜਾ ਸਕਦਾ ਹੈ ਜੇਕਰ ਲੋਕਾਂ ਵਿਚ ਅਜੇਹੀਆਂ ਭਾਵਨਾਵਾਂ ਪੈਦਾ ਨਾ ਹੋਣ ਦਿਤੀਆਂ ਜਾਣ। ਸਾਨੂੰ ਪਤਾ ਲੱਗਾ ਹੈ ਕਿ ਕੁਝ ਉਘੇ ਅਕਾਲੀ ਨੇਤਾਵਾਂ ਨੇ ਵੀ ਇਸ ਸਮਝੌਤੇ ਪ੍ਰਤੀ ਕੁਝ ਬੇਰੁਖੀ ਵਿਖਾਈ ਹੈ। ਹੋ ਸਕਦਾ ਹੈ ਕਿ ਉਨ੍ਹਾਂ ਦੀਆਂ ਇਛਾਵਾਂ ਕਾਫੀ ਜ਼ਿਆਦਾ ਹੋਣ। ਪਰ ਇਸ ਸਮੇਂ ਉਨ੍ਹਾਂ ਨੂੰ ਇਹ ਜ਼ਰੂਰ ਸਮਝਣਾ ਚਾਹੀਦਾ ਹੈ ਕਿ ਬਹੁਤੀਆਂ ਪ੍ਰਾਪਤੀਆਂ ਝਗੜਾ ਜਾਰੀ ਰਖਿਆਂ ਨਹੀਂ ਕੀਤੀਆਂ ਜਾ ਸਕਦੀਆਂ ਸਗੋਂ ਬਹੁਤ ਕੁਝ ਉਸਾਰੂ ਰੁਖ ਅਪਣਾਇਆਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਜੇਕਰ ਇਸ ਸਮੇਂ ਪਾਰਟੀ ਪੂਰੇ ਜ਼ਬਤ ਵਿਚ ਰਹਿੰਦਿਆਂ ਆਪਣੇ ਮਜ਼ਬੂਤ ਏਕੇ ਦਾ ਪ੍ਰਗਟਾਵਾ ਨਾ ਕਰ ਸਕੀ ਤਾਂ ਸਫਲਤਾ ਦੀਆਂ ਪੈਦਾ ਹੋਈਆਂ ਭਾਵਨਾਵਾਂ ਜ਼ਰੂਰ ਖਿੰਡਰ ਪੁੰਡਰ ਜਾਣਗੀਆਂ। ਇਸ ਸਮੇਂ ਅਸੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ: ਗੁਰਚਰਨ ਸਿੰਘ ਟੌਹੜਾ ਅਤੇ ਸਾਬਕਾ ਮੁਖ ਮੰਤਰੀ ਸ: ਪ੍ਰਕਾਸ਼ ਸਿੰਘ ਬਾਦਲ ਨੂੰ ਵਿਸ਼ੇਸ਼ ਤੌਰ ਤੇ ਅਪੀਲ ਕਰਦੇ ਹਾਂ ਕਿ ਉਹ ਆਮ ਲੋਕਾਂ ਦੀਆਂ ਭਾਵਨਾਵਾਂ ਸਮਝਦੇ ਹੋਏ ਹੁਣ ਆਪਣਾ ਉਸਾਰੂ ਯੋਗਦਾਨ ਜ਼ਰੂਰ ਪਾਉਣ। ਇਸ ਨਾਲ ਜਿਥੇ ਉਹ ਆਪਣੀ ਪਾਰਟੀ ਨੂੰ ਹੋਰ ਮਜ਼ਬੂਤ ਕਰਨ ਵਿਚ ਸਹਾਈ ਹੋਣਗੇ ਉਥੇ ਉਹ ਪੰਜਾਬ ਦੀ ਖੁਸ਼ਹਾਲੀ ਵਿਚ ਵੀ ਵਾਧਾ ਕਰਨਗੇ। ਅਸੀਂ ਇਸ ਚੰਗੇ ਮੌਕੇ ਤੇ ਸਮੂਹ ਪੰਜਾਬੀਆਂ ਅਤੇ ਪ੍ਰਾਂਤ ਦੀਆਂ ਰਾਜਨੀਤਕ ਪਾਰਟੀਆਂ ਨੂੰ ਵੀ ਅਪੀਲ ਕਰਦੇ ਹਾਂ ਕਿ ਉਹ ਹੱਥ ਆਏ ਇਸ ਚੰਗੇ ਮੌਕੇ ਨੂੰ ਅਜਾਈਂ ਨਾ ਜਾਣ ਦੇਣ ਸਗੋਂ ਇਸ ਤੋਂ ਪੂਰਾ ਲਾਭ ਲੈਣ ਦਾ ਯਤਨ ਕਰਨ। ਅੱਜ ਸਮਾਂ ਹੈ ਪਿਛੋਂ ਦੇ ਦੌਰਾਂ ਦੌਰਾਨ ਵਿਛੜਿਆ ਲਈ ਆਪਣੀ ਸਦੀਆਂ ਪੁਰਾਣੀ ਭਾਈਚਾਰਕ ਸਾਂਝ ਯਾਦ ਕਰਨ ਦਾ। ਸਾਨੂੰ ਪੰਜਾਬੀ ਹੋਣ ਦੇ ਤੌਰ ਤੇ ਆਪਣੇ ਉਪਰ ਮਾਣ ਕਰਨਾ ਚਾਹੀਦਾ ਹੈ। ਸਾਨੂੰ ਆਪਣੀ ਮਾਂ ਬੋਲੀ ਤੇ ਸਭਿਆਚਾਰ ਤੇ ਪੂਰਾ ਗਰਵ ਹੋਣਾ ਚਾਹੀਦਾ ਹੈ ਸਾਨੂੰ ਪੰਜਾਬੀਅਤ ਦੀਆਂ ਭਾਵਨਾਵਾਂ ਨੂੰ ਹੋਰ ਉਚੇਰਾ ਚੁਕਣਾ ਚਾਹੀਦਾ ਹੈ। ਇਸੇ ਵਿਚ ਹੀ ਅਸੀਂ ਆਪਣੇ ਪ੍ਰਾਂਤ ਦੀ ਮਜ਼ਬੂਤੀ ਅਤੇ ਖੁਸ਼ਹਾਲੀ ਦੇਖ ਸਕਦੇ ਹਾਂ। ਅਸੀਂ ਸੰਤ ਲੌਂਗੋਵਾਲ ਨੂੰ ਵੀ ਉਨ੍ਹਾਂ ਦੀ ਦਲੇਰੀ ਅਤੇ ਮੌਕੇ ਦੀ ਨਿਜ਼ਾਕਤ ਨੂੰ ਸਮਝਦੇ ਹੋਏ ਠੋਸ ਫੈਸਲਾ ਕਰਨ ਲਈ ਉਠਾਏ ਕਦਮ ਤੇ ਵਧਾਈ ਦੇਣਾ ਚਾਹੁੰਦੇ ਹਾਂ। ਅਸੀਂ ਪੰਜਾਬ ਦੇ ਰਾਜਪਾਲ ਸ੍ਰੀ ਅਰਜਨ ਸਿੰਘ ਦੀ ਵੀ ਪ੍ਰਸੰਸਾ ਕਰਦੇ ਹਾਂ ਜਿਨ੍ਹਾਂ ਨੇ ਇਸ ਇਤਿਹਾਸਕ ਫੈਸਲੇ ਨੂੰ ਸਿਰੇ ਚੜ੍ਹਾਉਣ ਵਿਚ ਬਹੁਤ ਮਹੱਤਵਪੂਰਨ ਰੋਲ ਅਦਾ ਕੀਤਾ। ਜਿਸ ਲਈ ਸਮੁੱਚੇ ਰੂਪ ਵਿਚ ਪੰਜਾਬੀ ਉਨ੍ਹਾਂ ਦੇ ਰਿਣੀ ਰਹਿਣਗੇ।

**ਜੱਗਬਾਣੀ :**

ਸ੍ਰੀ ਵਿਜੇ ਚੋਪੜਾ ਨੇ ੨੬ ਜਨਵਰੀ ਦੇ ਸੰਪਾਦਕੀ ਲੇਖ 'ਦੌਰ ਆਇਦ ਦਰੁਸਤ ਆਇਦ' ਵਿਚ ਲਿਖਿਆ :

ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਤੇ ਪ੍ਰਧਾਨ ਮੰਤਰੀ ਨੇ ਅੰਤ ੨੪ ਜੁਲਾਈ ਨੂੰ ਪੰਜਾਬ ਦਾ ਮਸਲਾ ਹੱਲ ਕਰਨ ਲਈ ਸਮਝੌਤੇ 'ਤੇ ਦਸਤਖਤ ਕਰ ਦਿਤੇ ਅਤੇ ਇਸ ਤਰ੍ਹਾਂ ਦੇਸ਼ ਨੂੰ ਪੇਸ਼ ਆ ਰਹੀ ਮੁਸ਼ਕਲ ਦਾ ਇਕ ਦੌਰ ਖ਼ਤਮ ਹੋ ਗਿਆ।

ਇਹ ਸਮਝੌਤਾ ਕਰਨ ਵਿਚ ਜਿਸ ਜੁਰਅੱਤ ਦਾ ਵਿਖਾਵਾ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਤੇ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਕੀਤਾ ਹੈ ਉਸ ਦੇ ਲਈ ਉਹ ਦੋਵੇਂ ਹੀ ਵਧਾਈ ਦੇ ਪਾਤਰ ਹਨ ਪਰ ਸ਼ਰਤ ਇਹ ਹੈ ਕਿ ਦੋਵੇਂ ਹੀ ਧਿਰਾਂ ਹੁਣ ਇਸ ਸਮਝੌਤੇ ਦਾ ਸੱਚੇ ਦਿਲੋਂ ਪਾਲਣ ਕਰਨ ਅਤੇ ਇਸ ਨੂੰ ਅਮਲੀ ਰੂਪ ਦੇਣ ਲਈ ਠੋਸ ਕਦਮ ਚੁਕਣ...।

ਜਿਥੋਂ ਤਕ ਸੰਤ ਲੌਂਗੋਵਾਲ ਦਾ ਸਬੰਧ ਹੈ ਉਹਨਾਂ ਅੰਤ ਜੁਰਅਤ ਕਰਕੇ बीਤੇ ਦਿਨੀਂ ਅਜਿਹੇ ਬਿਆਨ ਦਿਤੇ ਜਿਹਨਾਂ ਵਿਚ ਆਪਣੇ ਆਪ ਨੂੰ ਅਲੱਗਵਾਦੀਆਂ ਤੇ ਅੱਤਵਾਦੀਆਂ ਤੋਂ ਅਲੱਗ ਖੜ੍ਹਾ ਕੀਤਾ ਅਤੇ ਹਿੰਦੂ-ਸਿਖ ਏਕਤਾ ਦੇ ਹੱਕ ਵਿਚ ਆਵਾਜ਼ ਬੁਲੰਦ ਕੀਤੀ। ਜਦ ਕਿ ਉਹਨਾਂ ਦੇ ਸਿਰਕਢ ਸਾਥੀ ਜਥੇਦਾਰ ਟੌਹੜਾ ਅੰਤ ਤਕ ਟਕਰਾਅ ਦਾ ਹੀ ਰਾਹ ਅਪਨਾਉਂਦੇ ਰਹੇ ਅਤੇ ਸ: ਬਾਦਲ ਨੇ ਇਹ ਕਹਿਣ ਦੇ ਇਲਾਵਾ ਕਿ ਉਹ ਸੰਵਿਧਾਨ ਦੀ ਧਾਰਾ ੨੫ ਨੂੰ ਪਾੜਨ ਤੇ ਵਿਧਾਇਕਾਂ ਵਲੋਂ ਤਿਆਗ ਪੱਤਰ ਦੇਣ ਦੀ ਗੱਲ ਨਾਲ ਸਹਿਮਤ ਨਹੀਂ ਸਨ, ਹੁਣ ਤਕ ਮਿਲੀ-ਜੁਲੀ ਗੱਲ ਹੀ ਕਹੀ ਹੈ। ਹੁਣ ਉਹਨਾਂ ਨੇ ਸਮਝੌਤੇ ਤੇ ਆਪਣਾ ਪ੍ਰਤੀਕਰਮ ਪ੍ਰਗਟ ਕਰਨ ਤੋਂ ਇਨਕਾਰ ਕਰ ਦਿਤਾ ਹੈ ਭਾਵੇਂ ਕਿ ਸਮਝੌਤੇ ਤੋਂ ਪਹਿਲਾਂ ਲਗਾਤਾਰ ਸੰਪਰਕ ਸੰਤ ਲੌਂਗੋਵਾਲ ਦਾ ਉਹਨਾਂ ਨਾਲ ਰਿਹਾ ਹੈ...।

ਦੇਸ਼ ਦੀਆਂ ਸਭ ਅਪੋਜ਼ੀਸ਼ਨ ਪਾਰਟੀਆਂ ਨੇ ਅਤੇ ਭਾਰਤ ਭਰ ਦੇ ਸਿੱਖਾਂ ਨੇ ਵੀ ਇਸ ਸਮਝੌਤੇ ਦਾ ਭਰਪੂਰ ਸਵਾਗਤ ਕੀਤਾ ਹੈ। ਇਸ ਲਈ ਅਕਾਲੀਆਂ ਦੇ ਬਾਦਲ ਗਰੁਪ, ਤਲਵੰਡੀ ਗਰੁਪ, ਬਾਬਾ ਗਰੁਪ ਆਦਿ ਨੂੰ ਵੀ ਅਕਾਲੀਆਂ ਦੇ ਨਾਲ ਸੰਤ ਲੌਂਗੋਵਾਲ ਦੀ ਅਗਵਾਈ ਹੇਠ ਹੋਏ ਇਸ ਸਮਝੌਤੇ ਨੂੰ ਸਫਲ ਬਣਾਉਣ ਵਿਚ ਪੂਰਨ ਸਹਿਯੋਗ ਦੇਣਾ ਚਾਹੀਦਾ ਹੈ ਅਤੇ ਅਲੱਗ-ਅਲੱਗ ਬੋਲੀਆਂ ਬੋਲਣਾ ਹੁਣ ਬੰਦ ਕਰ ਦੇਣਾ ਚਾਹੀਦਾ ਹੈ ਤਾਂ ਜੋ ਖ਼ਾਹ ਮਖ਼ਾਹ ਤੋਂ ਤਬਾਹ ਹੋ ਰਿਹਾ ਪੰਜਾਬ, ਜਿਸ ਦੀ ਰਹੀ-ਸਹੀ ਕਸਰ ਹੁਣ ਫੂਲਕਾਰੀ ਬਾਰਸ਼ ਨੇ ਤੋੜ ਦਿਤੀ ਹੈ, ਘਟੋ-ਘਟ ਹੁਣ ਸੁਖ ਦਾ ਸਾਹ ਲੈ ਸਕੇ...

ਅਸੀਂ ਕਾਮਨਾ ਕਰਦੇ ਹਾਂ ਕਿ ਇਹ ਸਮਝੌਤਾ ਜਿਹਾ ਕਿ ਇਸ ਦੇ ਡਰਾਫਟ ਵਿਚ ਕਿਹਾ ਗਿਆ ਹੈ ੨੬ ਜਨਵਰੀ ੧੯੮੬ ਤਕ ਮੁਕੰਮਲ ਤੌਰ ਤੇ ਲਾਗੂ ਹੋ ਜਾਏ। ਪਰ ਇਸ ਦੇ ਨਾਲ ਹੀ ਅਸੀਂ ਸਰਕਾਰ ਨੂੰ ਇਹ ਵੀ ਕਹਿਣਾ ਚਾਹੁੰਦੇ ਹਾਂ ਕਿ ਪੰਜਾਬ ਦੀਆਂ ਹੱਦਾਂ 'ਤੇ ਅਤੇ ਪੰਜਾਬ ਦੇ ਅੰਦਰ ਪੁਲਸ ਸੀ.ਆਰ.ਪੀ., ਬੀ.ਐਸ.ਐਫ. ਆਦਿ ਪੂਰੀ ਤਰ੍ਹਾਂ ੨੬ ਜਨਵਰੀ ਤਕ ਸਗੋਂ ਇਸ ਦੇ ਵੀ ਤਿੰਨ-ਚਾਰ ਮਹੀਨੇ ਪਿਛੋਂ ਤਕ ਪੂਰੀ ਤਰ੍ਹਾਂ ਚੌਕਸ ਰਹਿਣੀ ਚਾਹੀਦੀ ਹੈ, ਕਿਉਂਕਿ ਦੇਸ਼ ਦੁਸ਼ਮਣ ਅਨਸਰ ਤੇ ਦੇਸ਼ ਨੂੰ ਖੇਰੂੰ-ਖੇਰੂੰ ਕਰਨ ਦੀਆਂ ਇੱਛਕ ਵਿਦੇਸ਼ੀ ਤਾਕਤਾਂ ਜ਼ਰੂਰ ਇਸ ਗੱਲ ਦਾ ਪੂਰਾ ਯਤਨ ਕਰਨਗੀਆਂ ਕਿ ਪੰਜਾਬ ਵਿਚ ਅਮਨ ਨਾ ਹੋਵੇ।

—0—

**ਪੰਜਾਬੀ ਟ੍ਰੀਬਿਊਨ :**

ਸਮਕਾਲੀ 'ਪੰਜਾਬੀ ਟ੍ਰਿਬਿਊਨ' ਨੇ ੨੬ ਜੁਲਾਈ ਦੇ ਮੁੱਖ ਲੇਖ "ਇਤਿਹਾਸਕ ਸਮਝੌਤਾ" ਵਿਚ ਲਿਖਿਆ :

ਨੀਤੀਵਾਨਤਾ, ਦਲੇਰੀ, ਸੂਝ ਸਿਆਣਪ ਤੇ ਸੰਕੋਚ, ਪ੍ਰਬੰਧਕੀ ਨਿਪੁੰਨਤਾ ਤੇ ਸੰਤਵ ਭਰਪੂਰ ਸੋਚਣੀ ਨੇ ਮਿਲ ਕੇ ਅਜਿਹੀ ਸਥਿਤੀ ਪੈਦਾ ਕੀਤੀ ਜਿਸ ਵਿਚ ਸ੍ਰੀ ਰਾਜੀਵ ਗਾਂਧੀ ਅਤੇ ਸੰਤ ਹਰਚੰਦ ਸਿੰਘ ਲੌਂਗੋਵਾਲ ਇਤਿਹਾਸਕ ਮਹੱਤਤਾ ਵਾਲੇ ਸਮਝੌਤੇ ਤਕ ਪਹੁੰਚ ਸਕੇ। ਇਹ ਸਮਝੌਤਾ ਤੰਗ ਨਜ਼ਰ ਭਾਵਨਾਵਾਂ ਤੇ ਆਪਸੀ ਨਫਰਤ ਉਤੇ ਸਿਆਣਪ ਤੇ ਸਦਭਾਵਨਾ ਦੀ ਸਾਂਝੀ ਜਿੱਤ ਦਾ ਸੂਚਕ ਹੈ।

ਜਿਥੋਂ ਤਕ ਸਮਝੌਤੇ ਦਾ ਸਬੰਧ ਹੈ ਇਹ ਦੋ ਸਾਲ ਪਹਿਲਾਂ ਹੋਈ ਸਹਿਮਤੀ ਅਨੁਸਾਰ ਹੀ ਹੋਇਆ ਹੈ। ਚੰਡੀਗੜ੍ਹ ਪੰਜਾਬ ਨੂੰ ਅਤੇ ਹਰਿਆਣੇ ਨਾਲ ਲਗਦੇ ਹਿੰਦੀ ਬੋਲਦੇ ਇਲਾਕੇ ਇਸ ਪ੍ਰਾਂਤ ਨੂੰ ਦੇਣ ਅਤੇ ਦਰਿਆਈ ਪਾਣੀਆਂ ਦੀ ਵੰਡ ਬਾਰੇ ਅਦਾਲਤੀ ਟ੍ਰਿਬਿਊਨਲ ਬਨਾਉਣ ਬਾਰੇ ਨਵੰਬਰ ੧੯੮੩ ਵਿਚ ਸਹਿਮਤੀ ਹੋ ਗਈ ਸੀ ਜਿਹੜੀ ਸ੍ਰੀ ਸਵਰਨ ਸਿੰਘ ਦੀ ਵਿਚੋਲਗੀਰੀ ਦਾ ਨਤੀਜਾ ਸੀ। ਇਸ ਤੋਂ ਵੀ ਪਹਿਲਾਂ ਕੇਂਦਰ, ਕੌਮੀ ਵਿਰੋਧੀ ਪਾਰਟੀਆਂ ਤੇ ਅਕਾਲੀ ਨੇਤਾਵਾਂ ਵਿਚ ਤਿੰਨ-ਧਿਰੀ ਗੱਲਬਾਤ

ਵਿਚ ਅਜਿਹੇ ਨੁਕਤਿਆਂ ਬਾਰੇ ਸਹਿਮਤੀ ਹੋ ਗਈ ਸੀ ਜਿਹੜੇ ਬੁਧਵਾਰ ਨੂੰ ਹੋਏ ਸਮਝੌਤੇ ਵਿਚ ਸ਼ਾਮਲ ਹਨ। ਜੇ ਇਹ ਸਮਝੌਤਾ ਦੋ ਸਾਲ ਪਹਿਲਾਂ ਹੋ ਜਾਂਦਾ ਤਾਂ ਪੰਜਾਬ ਤੇ ਭਾਰਤ ਨੂੰ ੧੯੮੪ ਦੇ ਦੁਖਾਂਤ ਤੇ ਘੱਲੂਘਾਰੇ ਵਿਚੋਂ ਨਾ ਲੰਘਣਾ ਪੈਂਦਾ।

ਬੁਧਵਾਰ ਨੂੰ ਹੋਏ ਸਮਝੌਤੇ ਨੇ ਸਾਬਤ ਕਰ ਦਿਤਾ ਹੈ ਕਿ ਜਿਹੜੀਆਂ ਸਮਸਿਆਵਾਂ ਵਿਗਾੜ ਕੇ ਗੜਬੜ ਪੈਦਾ ਕਰਦੀਆਂ ਹਨ ਉਹਨਾਂ ਤੋਂ ਬਚਣ ਦਾ ਸਭ ਤੋਂ ਵਧੀਆ ਤਰੀਕਾ ਜਮਹੂਰੀ ਸੰਸਥਾਵਾਂ ਤੇ ਕਿਰਿਆਵਾਂ ਨੂੰ ਕਾਇਮ ਰਖਣਾ ਅਤੇ ਪ੍ਰਫੁਲਤ ਕਰਨਾ ਹੈ। ਸ੍ਰੀ ਪ੍ਰਕਾਸ਼ ਸਿੰਘ ਬਾਦਲ ਭਾਵੇਂ ਕੁਝ ਸਮਾਂ ਨਿਰਾਸ਼ ਰਹਿਣ ਪਰ ਜੇ ਉਹ ਇਸ ਸਮਝੌਤੇ ਨੂੰ ਪ੍ਰਵਾਨ ਨਹੀਂ ਕਰਦੇ ਤਾਂ ਉਨ੍ਹਾਂ ਦੇ ਨਰਮ ਖਿਆਲ ਨੇਤਾ ਹੋਣ ਦੀ ਧਾਰਨਾ ਸ਼ੱਕੀ ਹੋ ਜਾਵੇਗੀ। ਸ਼ਾਇਦ ਸੁਖ ਦਾ ਸਾਹ ਆਉਣ ਦੀ ਵਿਆਪਕ ਭਾਵਨਾ ਤੇ ਪੰਜਾਬ ਅਤੇ ਭਾਰਤ ਦੇ ਹੋਰ ਭਾਗਾਂ ਵਿਚ ਵਸਦੇ ਸਿੱਖਾਂ ਦਾ ਆਸਵੰਦ ਰੌਂਅ ਉਹਨਾਂ ਨੂੰ ਠੀਕ ਰਾਹ ਤੇ ਲੈ ਆਵੇਗਾ।

ਅਜੇ ਪੂਰੇ ਭਰੋਸੇ ਨਾਲ ਨਹੀਂ ਕਿਹਾ ਜਾ ਸਕਦਾ ਕਿ ਸਮਝੌਤੇ ਨਾਲ ਪੰਜਾਬ ਵਿਚ ਸ਼ਾਂਤੀ ਤੇ ਇਕਸੁਰਤਾ ਵਾਲੇ ਯੁਗ ਦੀ ਸ਼ੁਰੂਆਤ ਹੋ ਜਾਵੇਗੀ। ਕੁਝ ਅਸਹਿਮਤੀ ਵਾਲੀਆਂ ਅਵਾਜ਼ਾਂ ਦੀ ਕੰਨੀ ਪੈਣਗੀਆਂ ਅਤੇ ਫਿਰਕੂ ਭਾਵਨਾਵਾਂ ਵਾਲੇ ਬੰਦੇ ਅੜਿਕੇ ਪਾਉਣ ਦੀਆਂ ਕੋਸ਼ਿਸ਼ਾਂ ਵੀ ਕਰਨਗੇ। ਦੇਸ਼ ਤੋਂ ਬਾਹਰਲੀਆਂ ਕੁਝ ਤਾਕਤਾਂ ਵੀ ਗੜਬੜ ਜਾਰੀ ਰਖਣ ਵਿਚ ਦਿਲਚਸਪੀ ਰਖਦੀਆਂ ਹਨ। ਪੰਜਾਬ ਸਰਕਾਰ ਅਮਨ ਕਾਨੂੰਨ 'ਤੇ ਪਕੜ ਢਿੱਲੀ ਨਹੀਂ ਕਰ ਸਕਦੀ ਪਰ ਇਸ ਦੇ ਨਾਲ ਹੀ ਲੋਕਾਂ ਦੀ ਸ਼ਾਂਤੀ ਕਾਇਮ ਹੋਣ ਦੀ ਇੱਛਾ ਨੂੰ ਵੀ ਮਜ਼ਬੂਤ ਕਰਨ ਦੀ ਲੋੜ ਹੈ। ਸਮਝੌਤੇ ਨੂੰ ਤੋੜਨ ਤੇ ਘਟਾ ਕੇ ਵੇਖਣ ਦੇ ਯਤਨ ਵੀ ਹੋਣਗੇ। ਪਰ ਪੰਜਾਬ ਦੇ ਲੋਕਾਂ, ਹਿੰਦੂਆਂ ਤੇ ਸਿੱਖਾਂ ਦੋਹਾਂ ਨੂੰ ਚਾਹੀਦਾ ਹੈ ਕਿ ਇਹਨਾਂ ਚਾਲਾਂ ਨੂੰ ਨਕਾਰਾ ਬਣਾ ਦੇਣ। ਏਕਤਾ ਦਾ ਇਕ ਵੱਡਾ ਅਧਾਰ ਪੰਜਾਬੀ ਨੂੰ ਰਾਜ ਭਾਸ਼ਾ ਵਜੋਂ ਅਪਨਾਉਣਾ ਹੈ। ਸਮਝੌਤੇ ਵਿਚ ਪੰਜਾਬੀ ਦੇ ਵਿਕਾਸ ਲਈ ਕਦਮ ਉਠਾਉਣ ਦਾ ਵਾਅਦਾ ਕੀਤਾ ਗਿਆ ਹੈ ਜਿਸ ਨਾਲ ਇਸ ਬਾਰੇ ਵਿਰੋਧੀ ਭਾਵਨਾ ਘਟੇਗੀ।

**ਅਕਾਲੀ ਪੱਤ੍ਰਕਾ :**

"...ਹੁਣ ਸ੍ਰੀ ਰਾਜੀਵ ਗਾਂਧੀ ਨੇ ਇਸ ਮਸਲੇ ਨੂੰ ਜਿਸ ਸਹਿਣਸ਼ੀਲਤਾ ਤੇ ਸਦਭਾਵਨਾ ਦੇ ਤੌਰ ਤੇ ਹੱਲ ਕੀਤਾ ਹੈ ਅਸੀਂ ਕਾਮਨਾ ਕਰਦੇ ਹਾਂ ਕਿ ਉਹਨਾਂ ਵਲੋਂ ਪੁਟੇ ਗਏ ਇਹਨਾਂ ਕਦਮਾਂ ਦੇ ਭਵਿਖ ਵਿਚ ਚੰਗੇ ਸਿੱਟੇ ਹੋਂਦ ਵਿਚ ਆਉਣ।

ਚੰਡੀਗੜ੍ਹ ਮਸਲਾ ਪੰਜਾਬ ਲਈ ਉਦੋਂ ਤੋਂ ਹੀ ਭਖਦਾ ਮਸਲਾ ਬਣਿਆ ਰਿਹਾ ਹੈ ਜਦ ਤੋਂ ਪੰਜਾਬੀ ਸੂਬਾ ਹੋਂਦ ਵਿਚ ਆਇਆ ਸੀ ਤੇ ਕੇਂਦਰੀ ਸਰਕਾਰ ਨੇ ਪੰਜਾਬ ਦੀ ਇਸ ਰਾਜਧਾਨੀ ਨੂੰ ਆਪਣੇ ਪਾਸ ਰਖ ਲਿਆ ਸੀ। ਇਹ ਸ਼ਹਿਰ ਪੰਜਾਬ ਦੀ ਰਾਜਧਾਨੀ ਵਜੋਂ ਉਸਾਰਿਆ ਸੀ ਤੇ ਇਸ ਉਪਰ ਪੰਜਾਬ ਦਾ ਹੀ ਹੱਕ ਸੀ। ਇਹ ਖੁਸ਼ੀ ਦੀ ਗੱਲ ਹੈ ਕਿ ਪ੍ਰਧਾਨ ਮੰਤਰੀ ਨੇ ਜਿਥੇ ਚੰਡੀਗੜ੍ਹ ਉਪਰ ਪੰਜਾਬ ਦਾ ਹੱਕ ਤਸਲੀਮ ਕਰ ਲਿਆ ਉਥੇ ਅਬੋਹਰ ਅਤੇ ਫਾਜ਼ਿਲਕਾ ਉਪਰ ਪੰਜਾਬ ਦੀ ਸਰਦਾਰੀ ਵੀ ਤਸਲੀਮ ਕਰ ਲਈ ਗਈ ਹੈ...।

ਆਲ ਇੰਡੀਆ ਗੁਰਦੁਆਰਾ ਐਕਟ ਵੀ ਸਿੱਖਾਂ ਦੀ ਇਕ ਵੱਡੀ ਮੰਗ ਸੀ। ਇਸ ਬਾਰੇ ਵੀ ਸਰਕਾਰ ਨੇ ਹਾਂ ਪੱਖੀ ਨੀਤੀ ਦਾ ਪ੍ਰਗਟਾਵਾ ਕੀਤਾ ਹੈ। ਆਨੰਦਪੁਰ ਸਾਹਿਬ ਦਾ ਮਤਾ ਜਿਸ ਨੂੰ ਲੈ ਕੇ ਬਹੁਤ ਵੱਡਾ ਵਾਦ-ਵਿਵਾਦ ਛਿੜਿਆ ਹੈ, ਇਸ ਮਤੇ ਨੂੰ ਵਿਚਾਰ ਅਧੀਨ ਲਿਆਉਣ ਲਈ ਇਸ ਨੂੰ ਸਰਕਾਰੀਆ ਕਮਿਸ਼ਨ ਦੇ ਸਪੁਰਦ ਕੀਤੇ ਜਾਣ ਦੀ ਗੱਲ ਕਹੀ ਗਈ ਹੈ ਜੋ ਕਿ ਲੋਕਤੰਤਰਕ ਕਾਰਵਾਈ ਹੈ।

ਇਸ ਤਰ੍ਹਾਂ ਉਕੇ ਪੁੱਕੇ ਰੂਪ ਵਿਚ ਕੇਂਦਰੀ ਸਰਕਾਰ ਤੇ ਅਕਾਲੀ ਦਲ ਵਿਚਕਾਰ ਜੋ ਸਮਝੌਤਾ ਹੋਇਆ ਹੈ ਬਹੁਤ ਹੀ ਸ਼ਲਾਘਾਯੋਗ ਫੈਸਲਾ ਹੈ ਤੇ ਇਸ ਇਤਿਹਾਸਕ ਫੈਸਲੇ ਨੂੰ ਸਿਰੇ ਚੜ੍ਹਾਉਣ ਲਈ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਜੋ ਸ਼ਾਨਦਾਰ ਭੂਮਿਕਾ ਨਿਭਾਈ ਹੈ ਇਸ ਲਈ ਉਹ ਵਧਾਈ ਦੇ ਪਾਤਰ ਹਨ।

ਅੰਤ ਵਿਚ ਅਸੀਂ ਸਮੂਹ ਅਕਾਲੀ ਲੀਡਰਸ਼ਿਪ ਖਾਸ ਕਰਕੇ ਸਰਦਾਰ ਗੁਰਚਰਨ ਸਿੰਘ ਟੌਹੜਾ, ਸਰਦਾਰ ਪ੍ਰਕਾਸ਼ ਸਿੰਘ ਬਾਦਲ, ਸ: ਅਤਰਾ ਸਿੰਘ ਆਦਿ ਨੂੰ ਇਹ ਮਸ਼ਵਰਾ ਦਿਆਂਗੇ ਕਿ ਉਹ ਇਸ ਸੁਚੱਜੇ ਫੈਸਲੇ ਨੂੰ ਜੀਅ ਆਇਆਂ ਕਹਿ ਕੇ ਅਪਨਾਉਣ, ਇਸੇ ਵਿਚ ਪੰਜਾਬ, ਪੰਜਾਬੀ ਤੇ ਪੰਜਾਬੀਅਤ ਦਾ ਭਲਾ ਹੈ ਸਾਰੇ ਹਾਲਾਤ ਬਾਰੇ ਵੇਰਵੇ ਸਹਿਤ ਅਸੀਂ ਫੇਰ ਲਿਖਾਂਗੇ।

"ਇਕ ਸ਼ਲਾਘਾ ਯੋਗ ਫੈਸਲਾ" ੨੬ ਜੁਲਾਈ ੧੯੮੫।

—0—

ਨਵਾਂ ਜ਼ਮਾਨਾ :

ਕਾਮਰੇਡ ਜਗਜੀਤ ਸਿੰਘ ਆਨੰਦ ਨੇ ਕਮਿਊਨਿਸਟ ਪਾਰਟੀ ਦੇ ਅਖ਼ਬਾਰ ਨਵਾਂ ਜ਼ਮਾਨਾ ਵਿਚ ਲਿਖਿਆ :

"...ਸਮਝੌਤੇ ਦੇ ਜਿਸ ਯਾਦ-ਪੱਤਰ ਉਤੇ ਉਸ ਦਿਨ ਸ਼ਾਮ ਦੇ ਪੌਣੇ ਛੇ ਵਜੇ ਦੋਵਾਂ ਨੇ ਸਹੀ ਪਾਈ, ਉਸਦੇ ਅੰਤਲੇ ਸ਼ਬਦ ਹਨ :

"ਇਹ ਸਮਝੌਤਾ ਆਪਸੀ ਟਕਰਾਅ ਦੇ ਦੌਰ ਦਾ ਅੰਤ ਕਰਦਾ ਹੈ ਅਤੇ ਮਿੱਤਰਤਾ, ਸਦਭਾਵਨਾ ਤੇ ਸਹਿਯੋਗ ਦੇ ਯੁਗ ਦਾ ਅਰੰਭ ਕਰਦਾ ਹੈ ਜਿਹੜਾ ਭਾਰਤ ਦੀ ਏਕਤਾ ਤੇ ਅਖੰਡਤਾ ਨੂੰ ਵਧਾਏਗਾ ਤੇ ਤਕੜਿਆਂ ਕਰੇਗਾ।"

ਇਹ ਅੰਤਲੇ ਸ਼ਬਦ ਸਚਮੁਚ ਸੋਨੇ ਵਿਚ ਮੜ੍ਹਾ ਰੱਖਣ ਯੋਗ ਹਨ ਤੇ ਚੌਵੀ ਜੁਲਾਈ ਦਾ ਦਿਹਾੜਾ ਸਚਮੁਚ ਪੰਜਾਬ ਲਈ ਤੇ ਦੇਸ਼ ਲਈ ਇਕ ਸੁਨਹਿਰੀ ਦਿਹਾੜਾ ਹੈ।

ਲੋੜ ਹੁਣ ਸਮਝੌਤੇ ਨੂੰ ਉਸੇ ਸਹੀ ਸਪਿਰਟ ਵਿਚ ਅਮਲੀ ਜਾਮਾ ਪੁਆਉਣ ਦੀ ਹੈ ਜਿਸ ਵਿਚ ਇਹ ਸਿਰੇ ਚਾੜ੍ਹਿਆ ਗਿਆ।

ਸਮਝੌਤੇ ਦੀਆਂ ਸ਼ਰਤਾਂ ਅਸੂਲਾਂ ਨੂੰ ਕੁਰਬਾਨ ਕੀਤੇ ਬਗੈਰ-ਦੋਵਾਂ ਧਿਰਾਂ ਲਈ ਬਾਵਕਾਰ ਮਿਲਵਰਤਣ ਦਾ ਰਾਹ ਖੋਲ੍ਹਦੀਆਂ ਹਨ।

ਅਸੀਂ ਇਸ ਸਮਝੌਤੇ ਨੂੰ ਨਾ ਕਿਸੇ ਧਿਰ ਦੀ ਜਿੱਤ ਸਮਝਦੇ ਹਾਂ ਨਾ ਕਿਸੇ ਦੀ ਹਾਰ। ਇਹ ਦੋਵਾਂ ਧਿਰਾਂ ਦੀ ਸੂਝ-ਸਿਆਣਪ ਦੀ ਜਿੱਤ ਹੈ, ਦੇਸ਼ ਦੀ ਏਕਤਾ ਤੇ ਅਖੰਡਤਾ ਨੂੰ ਪਰਨਾਈਆਂ ਸਭਨਾਂ ਧਿਰਾਂ ਦੀ ਜਿੱਤ ਹੈ, ਪੰਜਾਬ ਦੇ ਤੇ ਦੇਸ਼ ਦੇ ਸੁਨਹਿਰੇ ਭਵਿਖ ਦੀ ਦਿਲੋਂ ਮਨੋਂ ਕਾਮਨਾ ਕਰਨ ਵਾਲਿਆਂ ਸਾਰੇ ਲੋਕਾਂ ਦੀ ਜਿੱਤ ਹੈ।

ਇਸੇ ਲਈ ਇਸ ਸਮਝੌਤੇ ਦਾ ਕੌਮੀ ਪੱਧਰ ਦੀਆਂ ਪਾਰਟੀਆਂ ਦੇ ਪ੍ਰਤੀਨਿਧਾਂ ਨੇ ਪ੍ਰਧਾਨ ਮੰਤਰੀ ਵਲੋਂ ਪਾਰਲੀਮੈਂਟ ਵਿਚ ਐਲਾਨ ਤੋਂ ਪਹਿਲਾਂ ਬੁਲਾਈ ਮੀਟਿੰਗ ਵਿਚ ਵੀ ਸਵਾਗਤ ਕੀਤਾ ਤੇ ਪਾਰਲੀਮੈਂਟ ਦੇ ਦੋਵਾਂ ਸਦਨਾਂ ਵਿਚ ਵੀ।

ਇਸ ਸਮਝੌਤੇ ਤੋਂ ਸਿਰਫ ਉਹ ਲੋਕ ਸਟ-ਪਟਾਏ ਹਨ ਜਿਹਨਾਂ ਪੰਜਾਬ ਦੇ ਦੁਖਾਂਤ ਨੂੰ ਸਾਡੇ ਦੇਸ਼ ਦੇ ਟੁਕੜੇ-ਟੁਕੜੇ ਕਰਨ ਦੇ ਆਪਣੇ ਘਿਨਾਉਣੇ ਇਰਾਦਿਆਂ ਲਈ ਪੜ੍ਹੌਲ ਬਣਾ ਰਖਿਆ ਸੀ। ਇਹ ਹਨ ਸਭ ਤੋਂ ਪਹਿਲਾਂ ਅਮਰੀਕੀ ਅਤੇ ਹੋਰ ਸਾਮਰਾਜੀ ਤੇ ਉਹਨਾਂ ਦੇ ਹੱਥ ਠੋਕੇ।

ਇਹ ਸਾਮਰਾਜੀ ਆਪਣੇ ਮੂੰਹੋਂ ਤੁਰਤ-ਫੁਰਤ ਕੁਝ ਨਹੀਂ ਬੋਲਦੇ। ਪਰ ਇਹਨਾਂ ਦਾ ਪਾਣੀ ਭਰਨ ਵਾਲੇ ਡਾਕਟਰ ਜਗਜੀਤ ਸਿੰਘ ਚੌਹਾਨ ਨੇ ਸਮਝੌਤੇ ਨੂੰ "ਸਿੱਖਾਂ ਨੂੰ ਵੇਚ ਦੇਣ" ਵਾਲਾ ਤੇ "ਨਿਰਾ ਅੱਖਾਂ ਪੂੰਝਣ" ਵਾਲਾ ਆਖ ਕੇ ਭੰਡਿਆ ਹੈ। ਪਹਿਲੀਆਂ ਖ਼ਬਰਾਂ ਦੱਸਦੀਆਂ ਹਨ ਕਿ ਇੰਗਲੈਂਡ ਵਿਚ ਜਿਥੇ ਨਰਮ-ਖਿਆਲੀ ਸਿੱਖਾਂ ਨੇ ਸਮਝੌਤੇ ਦਾ ਸਵਾਗਤ ਕੀਤਾ ਹੈ, ਡਾਕਟਰ ਚੌਹਾਨ ਦੀ ਕਮਾਸ਼ ਦੇ ਹੋਰਨਾਂ ਲੋਕਾਂ ਨੇ ਹੀ ਇਸ ਦੀ ਭੰਡੀ ਕੀਤੀ ਹੈ।

ਜਿਥੋਂ ਤਕ ਸਾਡੇ ਆਪਣੇ ਦੇਸ਼ ਦਾ ਸਬੰਧ ਹੈ, ਸਭ ਤੋਂ ਮਾੜੇ ਪ੍ਰਤੀਕਰਮ ਹਰਿਆਣੇ ਵਿਰੋਧੀ ਪਾਰਟੀਆਂ ਦੇ ਆਗੂਆਂ—ਖਾਸਕਰ ਲੋਕ ਦਲ ਤੇ ਭਾਜਪਾ ਦੇ ਆਗੂਆਂ ਦੇ ਆਏ ਹਨ। ਉਹਨਾਂ ਹਰਿਆਣਵੀ ਲੋਕਾਂ ਦੇ ਸੌੜੇ ਤੁਅੱਸਬ ਜਗਾ ਕੇ ਇਸ ਸਮਝੌਤੇ ਵਿਰੁਧ ਭੜਕਾਹਟ ਪੈਦਾ ਕਰਨ ਦੇ ਜਤਨ ਕੀਤੇ ਹਨ।

ਪਰ ਇਹ ਜਤਨ ਨਿਰਾਰਥਕ ਸਿੱਧ ਹੋਣਗੇ ਕਾਰਨ ਇਕ ਤਾਂ ਇਹ ਹੈ ਕਿ ਸਮਝੌਤੇ ਵਿਚ ਹਰਿਆਣੇ ਦੇ ਹਿੱਤਾਂ ਦੇ ਵਿਰੋਧ ਵਾਲੀ ਕੋਈ ਵੀ ਗੱਲ ਨਹੀਂ। ਦੂਜੇ ਇਹਨਾਂ ਪਾਰਟੀਆਂ ਦੇ ਕੁਲ ਹਿੰਦ ਆਗੂਆਂ ਨੇ ਪਾਰਲੀਮੈਂਟ ਵਿਚ ਸਮਝੌਤੇ ਦਾ ਸਵਾਗਤ ਕੀਤਾ ਹੈ। ਹੁਣ ਇਹ ਫਰਜ਼ ਇਹਨਾਂ ਆਗੂਆਂ ਦਾ ਬਣਦਾ ਹੈ ਕਿ ਆਪਣੇ ਹਰਿਆਣੇ ਵਾਲੇ ਪਿਛਲੱਗਾਂ ਨੂੰ ਲਗਾਮ ਦੇਣ।

ਜੇ ਸਾਡੀ ਪਾਰਟੀ, ਭਾਰਤੀ ਕਮਿਊਨਿਸਟ ਪਾਰਟੀ, ਵਾਂਗ ਦੂਜੀਆਂ ਵਿਰੋਧ ਦੀਆਂ ਪਾਰਟੀਆਂ ਵੀ ਹਰ ਪੱਧਰ ਉਤੇ ਇਸ ਮਸਲੇ ਬਾਰੇ ਅਸੂਲੀ ਤੇ ਇਕੋ ਸਟੈਂਡ ਰਖਦੀਆਂ ਤਾਂ ਅਜ ਉਹਨਾਂ ਨੂੰ ਉਸ ਹਾਲੀ ਦਾ ਮੂੰਹ ਨਹੀਂ ਸੀ ਵੇਖਣਾ ਪੈਣਾ ਜਿਹੜੀ ਉਹਨਾਂ ਦੇ ਹਰਿਆਣੇ ਵਾਲੇ ਪੈਰੋਕਾਰ ਆਪਣੀ ਬਿਆਨਬਾਜ਼ੀ ਨਾਲ ਉਹਨਾਂ ਨੂੰ ਪੁਚਾ ਰਹੇ ਹਨ।

ਜਿਥੋਂ ਤਕ ਅਕਾਲੀ ਪਾਰਟੀ ਦਾ ਸੰਬੰਧ ਹੈ, ਅਸੀਂ ਕਲ ਵੀ ਲਿਖਿਆ ਸੀ ਤੇ ਅੱਜ ਵੀ ਦੁਹਰਾਉਂਦੇ ਹਾਂ ਕਿ ਸਮਝੌਤੇ ਨੂੰ ਸਿਰੇ ਚਾੜ੍ਹਨ ਵਿਚ ਸੰਤ ਲੌਂਗੋਵਾਲ ਨੇ ਵੱਡੇ ਸਾਹਸ ਤੋਂ ਕੰਮ ਲਿਆ ਹੈ। ਹੁਣ ਤਾਂ ਸਰਦਾਰ ਬਾਦਲ ਦੇ ਸਮਝੌਤੇ ਬਾਰੇ ਪਹਿਲੇ ਪ੍ਰਤੀਕਰਮ ਤੋਂ ("ਮੈਂ ਪਾਰਟੀ ਹਿਤਾਂ ਖਾਤਰ ਕੁਝ ਨਹੀਂ ਕਹਿਣਾ ਚਾਹੁੰਦਾ) ਸਪਸ਼ਟ ਹੋ ਗਿਆ ਹੈ ਕਿ ਉਹ ਤੇ ਜਥੇਦਾਰ ਟੌਹੜਾ ਅਜੇ ਵੀ ਪ੍ਰਧਾਨ ਮੰਤਰੀ ਵਲੋਂ ਸੱਦੇ ਦਾ ਉਸਾਰੂ ਹੁੰਗਾਰਾ ਭਰਨ ਲਈ ਤਿਆਰ ਨਹੀਂ ਸਨ।

ਇਸਦੇ ਬਾਵਜੂਦ ਜੇ ਸੰਤ ਜੀ ਨੇ ਸੌਦਾ ਪ੍ਰਵਾਨ ਕੀਤਾ ਅਤੇ ਸਰਦਾਰ ਬਰਨਾਲਾ ਤੇ ਬਲਵੰਤ ਸਿੰਘ ਨੂੰ ਨਾਲ ਲਿਜਾ ਕੇ ਸਮਝੌਤਾ ਸਿਰੇ ਚਾੜ੍ਹ ਲਿਆ ਤਾਂ ਉਹਨਾਂ ਦੀ ਸ਼ਲਾਘਾ ਕਰਨੀ ਹੀ ਬਣਦੀ ਹੈ।

... ... ... ... ...

ਰਹੀ ਗੱਲ ਰਾਜ ਪ੍ਰਬੰਧਕ ਮਸ਼ੀਨਰੀ ਦੀ। ਉਸ ਨੂੰ ਇਸ ਸਮਝੌਤੇ ਪਿਛੋਂ ਕਿਸੇ ਖੁਸ਼ਫਹਿਮੀ ਦਾ ਸ਼ਿਕਾਰ ਨਹੀਂ ਹੋਣਾ ਚਾਹੀਦਾ। ਸਮਝੌਤੇ ਦੇ ਤੇ ਪੰਜਾਬ ਵਿਚ ਸਦਭਾਵਨਾ ਦੇ ਵੈਰੀ ਹੁਣ ਹੋਰ ਝਲਿਆ ਕੇ ਉਠਣਗੇ ਤੇ ਆਪਣੀਆਂ ਦਹਿਸ਼ਤ-ਪਸੰਦ ਕਾਰਵਾਈਆਂ ਦਾ ਨਵਾਂ ਚੱਕਰ ਚਲਾਉਣ ਦੇ ਜਤਨ ਕਰਨਗੇ ਇਹ ਠੀਕ ਹੈ ਕਿ ਅਤਿ-ਵਾਦੀਆਂ-ਵੱਖਵਾਦੀਆਂ ਦਾ ਜਨਤਕ ਅਧਾਰ ਸਮਝੌਤੇ, ਸਦਭਾਵਨਾ ਤੇ ਮਹਿਔਲ ਦੇ ਇਸ ਦੌਰ ਵਿਚ ਤੇਜ਼ੀ ਨਾਲ ਸੁੰਗੜੇਗਾ ਤੇ ਉਹਨਾਂ ਨਾਲ ਸਿੱਝਣਾ ਇਸ ਕਾਰਨ ਸੌਖਾ ਹੋ ਜਾਏਗਾ, ਪਰ ਜ਼ਖਮੀ ਸ਼ੇਰ ਵਾਂਗ ਉਹ ਦੂਣੇ ਜ਼ੋਰ ਨਾਲ ਝਪਟਣਗੇ। ਇਸ ਲਈ ਉਹਨਾਂ ਬਾਰੇ ਕੋਈ ਬੇਪਰਵਾਹੀ ਨਹੀਂ ਹੋਣੀ ਚਾਹੀਦੀ ਸਗੋਂ ਚੌਕਸੀ ਤੇ ਇਹਨਾਂ ਅੰਸ਼ਾਂ ਵਿਰੁਧ ਤਿੱਖੀ ਕਾਰਵਾਈ ਦੀ ਲੋੜ ਪਹਿਲਾਂ ਨਾਲੋਂ ਕਿਤੇ ਵਧ ਹੈ।

... ... ... ... ...

ਆਖਰ ਵਿਚ ਇਕ ਨਿੱਕੀ ਪਰ ਅਹਿਮ ਗੱਲ ਪਹਿਲੀ ਅਗਸਤ ੧੯੮੨ ਤੋਂ ਲੈ ਕੇ ਜਾਨੀ ਨੁਕਸਾਨ ਦਾ ਮੁਆਵਜ਼ਾ ਵੀਹ ਹਜ਼ਾਰ ਰੁਪਏ ਦੇਣ ਦਾ ਐਲਾਨ ਪਹਿਲਾਂ ਵੀ ਆਇਆ ਸੀ। ਹੁਣ ਸਮਝੌਤੇ ਵਿਚ ਉਸੇ ਤਰੀਕ ਤੋਂ ਮਾਲੀ ਨੁਕਸਾਨ ਦੇ ਮੁਆਵਜ਼ੇ ਦੀ ਗੱਲ ਵੀ ਮੰਨੀ ਗਈ ਹੈ।

ਪਰ ਇਹ ਤਾਰੀਖ ਪਹਿਲੀ ਅਗਸਤ ੧੯੮੨ ਤੋਂ ਮਿਥੀ ਜਾਣ ਬਾਰੇ ਮੈਨੂੰ ਸ਼ੁਰੂ ਤੋਂ ਇਤਰਾਜ਼ ਰਿਹਾ ਹੈ ਜੋ ਅਜ ਵੀ ਕਾਇਮ ਹੈ। ਤਾਰੀਖ ਬਣਨੀ ਚਾਹੀਦੀ ਹੈ ਪੰਜਾਬ ਦੇ ਅਜੋਕੇ ਦੁਖਾਂਤ ਦੇ ਆਰੰਭ ਤੋਂ ਜਿਸ ਵਿਚ ਉਹ ਸਾਰੇ ਲੋਕ ਆਉਣੇ ਚਾਹੀਦੇ ਹਨ ਜਿਹੜੇ ਦਹਿਸ਼ਤ-ਪਸੰਦੀ ਦਾ ਜਾਂ ਪੁਲਸ ਜਬਰ ਦਾ ਸ਼ਿਕਾਰ ਹੋਏ,—ਭਾਵੇਂ ਉਹ ਨਿਰੰਕਾਰੀ ਹੋਣ ਜਾਂ ਕੋਈ ਹੋਰ, ਭਾਵੇਂ ਉਹ ਵੀਹ ਸਤੰਬਰ ੧੯੮੧ ਨੂੰ ਜਲੰਧਰ ਦੇ ਬਜ਼ਾਰਾਂ ਵਿਚ ਗੋਲੀਆਂ ਦਾ ਨਿਸ਼ਾਨਾ ਬਣੇ ਹੋਣ ਜਾਂ ਉਸ ਤੋਂ ਪਹਿਲਾਂ ਪਿੱਛੋਂ ਹੋਰ ਥਾਵੀਂ। ਪਹਿਲੀ ਅਗਸਤ ੧੯੮੨ ਦੀ ਤਰੀਕ ਮਿੱਥਣੀ ਨਾ ਅਸੂਲੀ ਹੈ, ਨਾ ਵਾਜਬ, ਤੇ ਨਾ ਹੀ ਸਭਨਾਂ ਧਿਰਾਂ ਨੂੰ ਰਾਹਤ ਦੇਣ ਵਾਲੀ ਹੈ।

ਲੋਕ ਲਹਿਰ :

## ਪੰਜਾਬ ਦੇ ਭਲੇ ਵਿਚ
## ਦੇਸ਼ ਦੇ ਹਿੱਤ ਵਿਚ

ਪੰਜਾਬ ਮਸਲੇ ਬਾਰੇ ਜਿਹੜਾ ਕਿ ਕੋਈ ਲਗਪਗ ਤਿੰਨ ਸਾਲਾਂ ਤੋਂ ਲਟਕ ਰਿਹਾ ਸੀ ਜਿਹੜਾ ਸਮਝੌਤਾ ੨੪ ਜੁਲਾਈ ਦੀ ਸੁਲੱਖਣੀ ਸਵੇਰ ਨੂੰ ਅਕਾਲੀ ਦਲ ਅਤੇ ਕੇਂਦਰੀ ਸਰਕਾਰ ਵਿਚਕਾਰ ਹੋਇਆ ਉਸਦਾ ਅਸੀਂ ਭਰਪੂਰ ਸੁਆਗਤ ਕਰਦੇ ਹਾਂ। ਇਸ ਸਮਝੌਤੇ ਰਾਹੀਂ ਜਿਥੇ ਪੰਜਾਬ ਦੀ ਉਲਝੀ ਹੋਈ ਗੁੱਥੀ ਸੁਲਝ ਗਈ ਹੈ ਉਥੇ ਨਾਲ ਹੀ ਇਹ ਪੰਜਾਬ ਤੇ ਪੰਜਾਬੀ ਲੋਕਾਂ ਦੇ ਹਿੱਤ ਵਿਚ ਅਤੇ ਦੇਸ਼ ਦੇ ਵਡੇ ਹਿੱਤ ਵਿਚ ਹੈ। ਇਸ ਨਾਲ ਜਿਥੇ ਪੰਜਾਬ ਦਾ ਵਾਤਾਵਰਨ ਛੇਤੀ ਹੀ ਆਮ ਵਰਗਾ ਹੋ ਜਾਵੇਗਾ ਉਥੇ ਪੰਜਾਬੀ ਲੋਕਾਂ ਨੂੰ ਪਾੜਨ ਵਾਲੀਆਂ ਸ਼ਕਤੀਆਂ ਨੂੰ ਵੱਡੀ ਸੱਟ ਪਵੇਗੀ। ਨਾਲ ਹੀ ਉਹਨਾਂ ਬਦੇਸ਼ੀ ਸ਼ਕਤੀਆਂ (ਅਮਰੀਕੀ ਸਾਮਰਾਜ) ਦੇ ਮਨਸੂਬੇ ਵੀ ਮਿੱਟੀ ਵਿਚ ਮਿਲ ਜਾਣਗੇ ਜਿਹੜੀਆਂ ਕਿ ਇਸ ਮਸਲੇ ਦੀ ਆੜ ਹੇਠ ਦੇਸ਼ ਦੀ ਏਕਤਾ ਨੂੰ ਢਾਹ ਲਾਉਣ ਦਾ ਹਰ ਯਤਨ ਕਰ ਰਹੀਆਂ ਸਨ ਅਤੇ ਅੱਤਵਾਦੀ ਵੱਖਵਾਦੀ ਤੱਤਾਂ ਨੂੰ ਹਰ ਤਰ੍ਹਾਂ ਦੀ ਹਲਾਸ਼ੇਰੀ ਤੇ ਮਦਦ ਦੇ ਰਹੀਆਂ ਸਨ।

... ... ... ... ...

ਕੇਂਦਰ ਅਤੇ ਅਕਾਲੀ ਦਲ ਵਿਚਕਾਰ ਹੋਇਆ ਇਹ ਸਮਝੌਤਾ ਪੰਜਾਬ ਅਤੇ ਦੇਸ਼ ਦੇ ਲੋਕਾਂ ਲਈ ਇਕ ਬਹੁਤ ਹੀ ਵੱਡੀ ਖੁਸ਼ੀ ਦੀ ਖਬਰ ਸੀ। ਏਹੋ ਕਾਰਨ ਹੈ ਕਿ ਇਸ ਦਾ ਹਰ ਪਾਸੇ ਤੋਂ ਹੀ ਭਰਪੂਰ ਸੁਆਗਤ ਹੋ ਰਿਹਾ ਹੈ। ਸਮੁੱਚੇ ਕੌਮੀ ਪ੍ਰੈਸ ਨੇ ਇਸ ਸਮਝੌਤੇ ਨੂੰ ਇਕ ਚੰਗਾ ਕਦਮ ਕਿਹਾ ਹੈ ਅਤੇ ਇਸ ਦੇ ਲਈ ਜਿਥੇ ਪਰਧਾਨ ਮੰਤਰੀ ਰਾਜੀਵ ਗਾਂਧੀ ਨੂੰ ਵਧਾਈ ਦਿਤੀ ਹੈ ਉਥੇ ਨਾਲ ਹੀ ਅਕਾਲੀ ਦਲ ਦੇ ਪਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ ਵੀ ਦਲੇਰ ਕਦਮ ਪੁਟਣ ਤੇ ਮੁਬਾਰਕਬਾਦ ਦਿੱਤੀ ਹੈ।

ਪੰਜਾਬ ਦੇ ਸਿਆਸੀ ਮਸਲੇ ਨੂੰ ਨਬੇੜਨ ਵਾਲਾ ਜਿਹੜਾ ਇਹ ਸਮਝੌਤਾ ਹੋਇਆ ਹੈ ਇਹ ਸਮਾਂ-ਬੱਧ ਹੈ। ਇਸ ਤੋਂ ਬਿਨਾਂ ਇਸ ਦੀਆਂ ਸਭੇ ਮੱਦਾਂ ਬੜੀਆਂ ਹੀ ਸਪਸ਼ਟ ਹਨ, ਕੋਈ ਵੀ ਗੱਲ ਗੋਲ-ਮੋਲ ਨਹੀਂ। ਜਿਹਲਾਂ ਤੋਂ ਰਿਹਾ ਹੋਣ ਪਿਛੋਂ ਜਿਹੜੀਆਂ ਮੁਖ ਮੰਗਾਂ ਅਕਾਲੀ ਦਲ ਦੇ ਆਗੂ ਜਾਂ ਮੁਖ ਤੌਰ ਤੇ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਉਠਾਉਂਦੇ ਰਹੇ ਹਨ ਉਹ ਮੁਖ ਰੂਪ ਵਿਚ ਇਸ ਰਾਹੀਂ

ਪੁਗੀਆਂ ਹੋ ਗਈਆਂ ਹਨ। ਇਸ ਸਾਰੇ ਪਿਛੋਕੜ ਵਿਚ ਇਸ ਰਾਹੀਂ ਪੰਜਾਬ ਦੇ ਹਾਲਾਤ ਛੇਤੀ ਹੀ ਆਮ ਵਰਗੇ ਹੋ ਜਾਣਗੇ।

ਇਸ ਸਮਝੌਤੇ ਦਾ ਨਾ ਕੇਵਲ ਸਾਰੀਆਂ ਹੀ ਅਪੋਜ਼ੀਸ਼ਨ ਪਾਰਟੀਆਂ ਵਲੋਂ ਹੀ ਭਰਪੂਰ ਸੁਆਗਤ ਕੀਤਾ ਗਿਆ ਹੈ ਸਗੋਂ ਖੁਦ ਅਕਾਲੀ ਸਫਾਂ ਵਲੋਂ ਵੀ ਇਸ ਸਮਝੌਤੇ ਉਤੇ ਤਸੱਲੀ ਪ੍ਰਗਟਾਈ ਗਈ ਹੈ।

ਕੇਂਦਰ ਨਾਲ ਸਮਝੌਤੇ ਤੇ ਦਸਖਤ ਕਰਨ ਉਪਰੰਤ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਸੰਤ ਲੌਂਗੋਵਾਲ ਨੇ ਕਿਹਾ ਕਿ ਉਹ ਪੰਜਾਬ ਦੀ ਸਮਸਿਆ ਬਾਰੇ ਕੇਂਦਰ ਨਾਲ ਹੋਏ ਸਮਝੌਤੇ 'ਤੇ ਪੂਰੀ ਤਰ੍ਹਾਂ ਖੁਸ਼ ਹਨ। ਇਹ ਪੁਛੇ ਜਾਣ 'ਤੇ ਕਿ ਕੀ ਹੁਣ ਉਹ ਮੋਰਚਾ ਵਾਪਸ ਲੈ ਲੈਣਗੇ ਉਹਨਾਂ ਕਿਹਾ ਕਿ ਸਮਝੌਤੇ ਦੇ ਐਲਾਨ ਪਿਛੋਂ ਬਾਕੀ ਸਾਰੀਆਂ ਗੱਲਾਂ ਆਪਣੇ ਆਪ ਹੀ ਮੁੱਕ ਜਾਣਗੀਆਂ। ਉਹਨਾਂ ਇਹ ਵੀ ਕਿਹਾ ਕਿ ਕੇਂਦਰ ਤੇ ਅਕਾਲੀ ਦਲ ਵਿਚਕਾਰ ਟਕਰਾਅ ਦਾ ਸਮਾਂ ਖਤਮ ਹੋ ਗਿਆ ਹੈ।

ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਉਪਰੋਕਤ ਟਿੱਪਣੀ ਤੋਂ ਏਹੀ ਸੰਕੇਤ ਮਿਲਦਾ ਹੈ ਕਿ ਉਹ ਜਿਹੜੀਆਂ ਮੰਗਾਂ ਦਾ ਖਰੜਾ ਆਪਣੀ ਪਾਰਟੀ ਦੇ ਆਗੂਆਂ ਦੀ ਮਨਜ਼ੂਰੀ ਨਾਲ ਦਿੱਲੀ ਗੱਲਬਾਤ ਵਿਚ ਲੈਕੇ ਗਏ ਸਨ ਉਹ ਮੁਢ ਰੂਪ ਵਿਚ ਪ੍ਰਵਾਨ ਹੋ ਗਈਆਂ ਹਨ। ਇਸ ਪਿਛੋਕੜ ਵਿਚ ਕਿਉਂ ਜੁ ਉਹ (ਸੰਤ ਲੌਂਗੋਵਾਲ) ਅਕਾਲੀ ਮੋਰਚੇ ਦੇ ਡਿਕਟੇਟਰ ਰਹੇ ਹਨ ਇਸ ਲਈ ਉਹਨਾਂ ਦਾ ਅਕਾਲੀ ਆਗੂਆਂ ਤੇ ਵਰਕਰਾਂ ਵਿਚ ਵਕਾਰ ਹੋਰ ਵੀ ਵਧੇਗਾ।

ਪਿਛਲੇ ਕੁਝ ਸਮੇਂ ਤੋਂ ਅਕਾਲੀ ਆਗੂ ਸੰਤ ਹਰਚੰਦ ਸਿੰਘ ਲੌਂਗੋਵਾਲ ਜਿਵੇਂ ਦੇਸ਼ ਦੀ ਏਕਤਾ ਅਤੇ ਹਿੰਦੂ ਸਿਖ ਏਕਤਾ 'ਤੇ ਜ਼ੋਰ ਦਿੰਦੇ ਚਲੇ ਆ ਰਹੇ ਹਨ ਉਸ ਕਾਰਨ ਉਹਨਾਂ ਦੀ ਅਕਾਲੀ ਪਾਰਟੀ ਤੋਂ ਬਾਹਰਲੇ ਹਲਕਿਆਂ ਵਿਚ ਵੀ ਕਦਰ ਕੀਤੀ ਜਾਂਦੀ ਰਹੀ ਹੈ। ਆਸ ਹੈ ਉਹ ਇਸ ਨਰੋਈ ਪਹੁੰਚ ਨੂੰ ਉਜਾਗਰ ਕਰਨਗੇ।

ਦੋਹਾਂ ਧਿਰਾਂ ਵਿਚਕਾਰ ਜਿਹੜਾ ਸਮਝੌਤਾ ਹੋਇਆ ਹੈ ਇਹ ਅਪੋਜ਼ੀਸ਼ਨ ਪਾਰਟੀਆਂ ਦੀ ੩੦ ਜੂਨ, ੧੯੮੪ ਦੀ ਮੀਟਿੰਗ ਵਿਚ ਦਿੱਤੇ ਸੁਝਾਵਾਂ ਦੇ ਚੌਖਟੇ ਵਿਚ ਹੀ ਹੈ। ਜੇ ਉਦੋਂ ਹੀ ਅਪੋਜ਼ੀਸ਼ਨ ਪਾਰਟੀਆਂ ਦੇ ਇਹਨਾਂ ਸੁਝਾਵਾਂ ਨੂੰ ਮੰਨ ਲਿਆ ਜਾਂਦਾ ਤਾਂ ਨਾ ਹੀ ਪੰਜਾਬ ਵਿਚ ਸੰਗੀਨ ਘਟਨਾਵਾਂ ਵਾਪਰਦੀਆਂ, ਨਾ ਹੀ ਪੰਜਾਬ ਦੀ ਤਬਾਹੀ ਹੁੰਦੀ ਅਤੇ ਨਾ ਹੀ ਦੇਸ਼ ਦੀ ਏਕਤਾ ਨੂੰ ਢਾਹ ਲਾਉਣ ਵਾਲੇ ਹੋਰ ਮਸਲੇ ਖੜੇ ਹੁੰਦੇ। ਇਸ ਸਭ ਕੁਝ ਲਈ ਕੌਣ ਕੌਣ ਜ਼ੁੰਮੇਵਾਰ ਹਨ ਅਸੀਂ ਇਹ ਗੱਲ ਏਥੇ ਦੁਹਰਾਉਣਾ ਨਹੀਂ ਚਾਹੁੰਦੇ।

ਪਰਧਾਨ ਮੰਤਰੀ ਰਾਜੀਵ ਗਾਂਧੀ ਨੇ ਚੋਣਾਂ ਵਿਚ ਜਿੱਤ ਪ੍ਰਾਪਤ ਕਰਨ ਤੋਂ ਪਿਛੋਂ ਇਹ ਗਲ ਨਿਸ਼ਚੇ ਨਾਲ ਆਖੀ ਸੀ ਕਿ ਉਹ ਪੰਜਾਬ ਮਸਲਾ ਹੱਲ ਕਰ ਦੇਣਗੇ। ਅਪੋਜ਼ੀਸ਼ਨ ਪਾਰਟੀਆਂ ਅਤੇ ਦੇਸ਼ ਦੀ ਜਮਹੂਰੀ ਲਹਿਰ ਦੇ ਪੰਜਾਬ ਮਸਲਾ ਹੱਲ ਕਰਨ ਲਈ ਪੈ ਰਹੇ ਲਗਾਤਾਰ ਦਬਾਅ ਤੇ ਪਿਛੋਕੜ ਵਿਚ ਉਹਨਾਂ ਦੇ ਯਤਨਾਂ ਨਾਲ ਅਤੇ ਅਕਾਲੀ ਆਗੂ ਸੰਤ ਲੌਂਗੋਵਾਲ ਵਲੋਂ ਲਈ ਗਈ ਦਰੁਸਤ ਪਹੁੰਚ ਨਾਲ ਇਹ ਮਸਲਾ ਨਿਬੜ ਗਿਆ ਹੈ।

ਪੰਜਾਬੀ ਲੋਕ ਇਸ ਗੱਲ ਲਈ ਵਧਾਈ ਦੇ ਹੱਕਦਾਰ ਹਨ ਕਿ ਉਹਨਾਂ ਨੇ ਹਰ ਤਰ੍ਹਾਂ ਦੀਆਂ ਭੜਕਾਹਟਾਂ ਦੇ ਬਾਵਜੂਦ ਫਿਰਕੂ ਏਕਤਾ ਕਾਇਮ ਰਖੀ।

ਕੇਂਦਰ ਅਤੇ ਅਕਾਲੀ ਦਲ ਵਿਚਕਾਰ ਸਮਝੌਤਾ ਹੋ ਜਾਣ ਦੀ ਪੈਦਾ ਹੋ ਗਈ ਨਵੀਂ ਸਥਿਤੀ ਵਿਚ ਜਿਥੇ ਪੰਜਾਬ ਦਾ ਮਾਹੌਲ ਤੇਜ਼ੀ ਨਾਲ ਆਮ ਵਰਗਾ ਹੋਵੇਗਾ ਓਥੇ ਇਸ ਖਤਰੇ ਨੂੰ ਕਿਸੇ ਤਰ੍ਹਾਂ ਵੀ ਘਟਾਕੇ ਨਹੀਂ ਵੇਖਣਾ ਚਾਹੀਦਾ ਕਿ ਦੋਹਾਂ ਹੀ ਪਾਸਿਆਂ ਦੇ ਫਿਰਕੂ ਤੱਤ ਅਤੇ ਹੋਰ ਵਿਸ਼ੇਸ਼ ਹਿੱਤ ਪੰਜਾਬ ਦੇ ਸ਼ਾਂਤ ਹੋਏ ਮਾਹੌਲ ਨੂੰ ਵਿਗਾੜਨ ਲਈ ਹਰ ਤਰ੍ਹਾਂ ਦੀਆਂ ਸਾਜ਼ਸ਼ਾਂ ਕਰਨਗੇ। ਏਹੋ ਹੀ ਨਹੀਂ ਪੰਜਾਬ ਮਸਲੇ ਦੇ ਹੱਲ ਦੀਆਂ ਦੋਖੀ ਅੱਤਵਾਦੀ-ਵੱਖਵਾਦੀ ਸ਼ਕਤੀਆਂ ਜਿਨ੍ਹਾਂ ਪਿਛੇ ਅਮਰੀਕੀ ਸਾਮਰਾਜ ਹੈ ਅਜੋਕੀ ਸਥਿਤੀ ਵਿਚ ਇਸ ਗਲ ਦਾ ਹਰ ਯਤਨ ਕਰਨਗੀਆਂ ਕਿ ਹੋਏ ਸਮਝੌਤੇ ਨੂੰ ਤਾਰਪੀਡੋ ਕੀਤਾ ਜਾਵੇ। ਸੋ ਇਸ ਤਰ੍ਹਾਂ ਦੀ ਸਥਿਤੀ ਵਿਚ ਜਿਥੇ ਅਕਾਲੀ ਦਲ ਨੂੰ ਪੂਰੀ ਤਰ੍ਹਾਂ ਚੌਕਸ ਰਹਿਣਾ ਚਾਹੀਦਾ ਹੈ ਓਥੇ ਸਰਕਾਰ ਨੂੰ ਵੀ ਸੂਬੇ ਅੰਦਰ ਉਹਨਾਂ ਤੱਤਾਂ ਬਾਰੇ ਲਗਾਤਾਰ ਚੌਕਸੀ ਰਖਣੀ ਚਾਹੀਦੀ ਹੈ ਜਿਨ੍ਹਾਂ ਉਤੇ ਇਹ ਸਮਝੌਤਾ ਇਕ ਤਰਾਂ ਨਾਲ ਵੱਡੇ ਧਮਾਕੇ ਵਜੋਂ ਡਿੱਗਾ ਹੈ।

ਇਸ ਸਮਝੌਤੇ ਪਿਛੋਂ ਹਾਲਾਤ ਨੂੰ ਚੰਗੇ ਪਾਸੇ ਵਲ ਲੈ ਜਾਣ ਲਈ ਸੂਬੇ ਦੀਆਂ ਸਾਰੀਆਂ ਹੀ ਜਮਹੂਰੀ ਸ਼ਕਤੀਆਂ ਅਤੇ ਪੰਜਾਬ ਲੋਕਾਂ ਦੀ ਏਕਤਾ ਲਈ ਖਲੋਣ ਵਾਲਿਆਂ ਨੂੰ ਆਪੋ ਆਪਣਾ ਬਣਦਾ ਹਿੱਸਾ ਪਾਉਣਾ ਚਾਹੀਦਾ ਹੈ।

ਕੇਂਦਰ-ਅਕਾਲੀ ਸਮਝੌਤਾ ਪੰਜਾਬ ਅਤੇ ਦੇਸ਼ ਦੇ ਵੱਡੇ ਹਿੱਤ ਵਿਚ ਹੈ।

## ਦੋ ਗ਼ਜ਼ਲਾਂ

—ਡੀ.ਆਰ. ਪਵਨ

ਮਿਲੇਂਗਾ ਕੀ ਦਿਲਾ, ਕਹਾਣੀ ਫੋਲਕੇ।
ਤਮਾਸ਼ਾ ਹੀ ਬਣੂੰ, ਛੁਪੀ ਗੱਲ ਖੋਲ੍ਹਕੇ।

ਗਵਾਈ ਜ਼ਿੰਦਗੀ ਜਿਨ੍ਹਾਂ ਦੇ ਵਾਸਤੇ;
ਉਹੀ ਹਸਦੇ ਰਹੇ, ਮੇਰਾ ਦਿਲ ਰੋਲਕੇ।

ਅਸੀਂ ਮਿਲਦੇ ਰਹੇ, ਮਿਲੇ ਨਾ ਦਿਲ ਮਗਰ;
ਰਹੇ ਚੁੱਪ ਉਮਰ ਭਰ, ਘੜੀ ਇਕ ਬੋਲ ਕੇ।

ਕਦੀ ਜਦ ਹਿਜਰ ਨੇ, ਜਲਾਇਆ ਦਿਲ ਮੇਰਾ;
ਬੁਝਾਈ ਤਪਸ਼ ਮੈਂ, ਦੋ ਹੰਝੂ ਡੋਲ੍ਹ ਕੇ।

'ਪਵਨ' ਡਰਦਾ ਨਹੀਂ ਪੁਜਾਰੀ ਇਸ਼ਕ ਦਾ;
ਸਨਮ ਤੂੰ ਆਜ਼ਮਾ, ਜ਼ਰਾ ਦਿਲ ਖੋਲ੍ਹ ਕੇ।

—:o:—

ਤੂੰ ਨਹੀਂ ਜੇ ਦਿਲ ਚੁਰਾਇਆ—ਕੌਣ ਸੀ।
ਰਾਤ ਜੋ ਸੁਪਨੇ 'ਚ ਆਇਆ ਕੌਣ ਸੀ।

ਬੇਖ਼ੁਦੀ ਵਿਚ ਯਾਦ ਨਾ ਕੁਝ ਵੀ ਰਿਹਾ;
ਤੇਰੇ ਦਰ ਤੇ ਲੈ ਕੇ ਆਇਆ ਕੌਣ ਸੀ।

ਅੱਜ ਸ਼ੀਕਰ ਦੀ ਨਜ਼ਰ ਵਿਚ ਹੈ ਸਰੂਰ;
ਜਾਮ ਇਹ ਕਿਸ ਨੇ ਪਿਲਾਇਆ ਕੌਣ ਸੀ।

ਹੋ ਗਿਆ ਹੈ ਦਿਲ ਜਿਗਰ ਦੇ ਆਰ-ਪਾਰ;
ਤੀਰ ਇਹ ਜਿਸਨੇ ਚਲਾਇਆ ਕੌਣ ਸੀ।

ਇਕ ਝਲਕ ਦਿਖਲਾਕੇ ਜੋ ਤੜਪਾ ਗਿਆ;
ਫਿਰ 'ਪਵਨ' ਮੁੜਕੇ ਨਾ ਆਇਆ ਕੌਣ ਸੀ।

---

## ਆਸਾ ਦੀ ਵਾਰ ਦੀ ਵੀਡੀਓ

ਸਮੂਹ ਸੰਗਤਾਂ ਨੂੰ ਪ੍ਰਸੰਨਤਾ ਸਹਿਤ ਸੂਚਿਤ ਕੀਤਾ ਜਾਂਦਾ ਹੈ ਕਿ ਨਾਮਧਾਰੀ ਦਰਬਾਰ ਦੇ ਉਦਮ ਨਾਲ ਇਸ ਸਾਲ ਦਿਲੀ ਵਿਚ ਹੋਏ ਹੋਲੇ ਮਹੱਲੇ ਸਮੇਂ ਆਸਾ ਦੀ ਵਾਰ ਦੀ ਵੀਡੀਓ ਰੀਕਾਰਡਿੰਗ ਕੀਤੀ ਗਈ ਸੀ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹਜ਼ੂਰੀ ਰਾਗੀਆਂ ਦੁਆਰਾ ਕੀਤੇ ਗਏ ਕੀਰਤਨ ਦੀ ਇਕ ਸ਼ਾਨਦਾਰ ਵੀਡਿਓ ਕੈਸਟ ਬਣਕੇ ਤਿਆਰ ਹੋ ਗਈ ਹੈ ਅਤੇ ਇਸ ਦੀਆਂ ਕਾਪੀਆਂ ਸਭ ਨਾਮਧਾਰੀ ਪ੍ਰਵਾਰਾਂ ਵਾਸਤੇ ਉਪਲਬਧ ਹੋ ਸਕਦੀਆਂ ਹਨ। ਇਸ ਦੀ ਕੀਮਤ ਸਿਰਫ਼ ੨੫੦ ਰੁਪੈ ਹੋਵੇਗੀ, ਅਤੇ ਜੋ ਸੱਜਨ ਇਸ ਆਸਾ ਦੀ ਵਾਰ ਦੀ ਕੈਸਟ ਲੈਣਾ ਚਾਹੁਣ, ਉਹ ਹੇਠ ਲਿਖੇ ਐਡਰੈਸ ਤੇ ਬੁਕਿੰਗ ਕਰਵਾਉਣ।

ਸਤਿਨਾਮ ਸਿੰਘ
ਨਾਮਧਾਰੀ ਗੁਰਦੁਆਰਾ
ਨਾਮਧਾਰੀ ਕਲੋਨੀ, ਕੀਰਤੀ ਨਗਰ
ਨਵੀਂ ਦਿੱਲੀ-੧੧੦੦੧੫.

## ਵਿਛੜੇ ਮੀਤ

ਸੇਠ ਬਲਵੰਤ ਸਿੰਘ ਡਾਲਟਨਗੰਜ ਵਾਲੇ ਪਿਛਲੇ ਦਿਨੀਂ ਦਿੱਲੀ ਵਿਚ ਗੁਰਪੁਰਵਾਸ ਹੋ ਗਏ। ਸਵਰਗੀ ਸ: ਜੋਧ ਸਿੰਘ ਜੀ ਦੇ ਵੱਡੇ ਸਪੁੱਤਰ ਹੋਣ ਦੇ ਨਾਤੇ ਡਾਲਟਨ ਗੰਜ ਵਾਲੇ ਨਾਮਧਾਰੀ ਪਰਿਵਾਰ ਸੇਠ ਕਿਰਪਾਲ ਸਿੰਘ, ਸੇਠ ਅਮਰ ਸਿੰਘ, ਸੇਠ ਮਹਿੰਦਰ ਸਿੰਘ, ਸੁਰਿੰਦਰ ਸਿੰਘ, ਪ੍ਰੀਤਮ ਸਿੰਘ ਸ: ਇੰਦਰ ਸਿੰਘ, ਅਜੀਤ ਸਿੰਘ ਦੇ ਸਭ ਤੋਂ ਵਡੇ ਸਨ।

ਸੇਠ ਬਲਵੰਤ ਸਿੰਘ ਕਾਰੋਬਾਰ ਵਲੋਂ ਬਹੁਤ ਸਮਿੱਧ ਹੋਣ ਦੇ ਬਾਵਜੂਦ ਵੀ ਬਹੁਤ ਹਲੀਮ ਅਤੇ ਨਿਰਮਾਨ ਵਿਅਕਤੀ ਸਨ। ਉਹਨਾਂ ਦੇ ਭੋਗ ਦੇ ਅਵਸਰ ਤੇ ਡਾਲਟਨ ਗੰਜ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿਤੇ। ਜਥੇਦਾਰ ਸੰਤ ਬਲਵੰਤ ਸਿੰਘ ਹੋਰਾਂ ਕਿੰਨੇ ਹੀ ਦਿਨ ਕੀਰਤਨ ਕੀਤਾ ਅਤੇ ਪੰਡਤ ਹਰਭਜਨ ਸਿੰਘ ਭਲਾ ਵਾਲਿਆਂ ਰੌਚਕ ਕਥਾ ਦੁਆਰਾ ਪਰਿਵਾਰ ਨੂੰ ਗੁਰੂ ਚਰਨਾਂ ਨਾਲ ਜੋੜੀ ਰਖਿਆ। ਸ਼ਰਧਾਂਜਲੀਆਂ ਭੇਟ ਕਰਨ ਵਾਲਿਆਂ ਵਿਚੋਂ ਪ੍ਰੀਤਮ ਸਿੰਘ ਕਵੀ, ਜਗਦੀਸ਼ ਸਿੰਘ ਸੰਪਾਦਕ ਵਰਿਆਮ, ਸ: ਆਤਮਾ ਸਿੰਘ ਸਨਾਤਨਵਾਦੀ ਸੰਪਾਦਕ ਸਤਿਜੁਗ (ਕਿਸ਼ਤਾਂ), ਮੈਂਬਰ ਪਾਰਲੀਮੈਂਟ ਸ੍ਰੀ ਮਿਸ਼ਰਾ ਜੀ, ਸ: ਇੰਦਰ ਸਿੰਘ ਤੇ ਸ਼ਹਿਰ ਦੀ ਸਿੰਘ ਸਭਾ ਦੇ ਮੁਖੀ ਅਤੇ ਕਾਨਪੁਰ ਦੇ ਸਿੰਘ ਸ਼ਾਮਲ ਸਨ।

ਸਤਿਗੁਰੂ ਜੀ ਨੇ ਆਪਣੇ ਪ੍ਰਵਚਨ ਵਿਚ ਸੇਠ ਸੰਤ ਬਲਵੰਤ ਸਿੰਘ ਜੀ ਦੇ ਸ਼ੁਭ ਗੁਣਾਂ ਅਤੇ ਸੁਭਾ ਦਾ ਵਰਨਣ ਕਰਦੇ ਹੋਏ ਭਰਾਵਾਂ ਨੂੰ ਉਸੇ ਰਸਤੇ ਚਲਣ ਲਈ ਆਗ੍ਰਹ ਕੀਤਾ ਅਤੇ ਫ਼ੁਰਮਾਇਆ ਕਿ ਹੁਣ ਸੇਠ ਕ੍ਰਿਪਾਲ ਸਿੰਘ, ਸੇਠ ਬਲਵੰਤ ਸਿੰਘ ਜੀ ਦੀਆਂ ਜ਼ਿੰਮੇਵਾਰੀਆਂ ਸੰਭਾਲਣ। ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਸਵੇਰੇ ਇਕ ਵਜੇ ਉਠ ਕੇ ਨਾਮ ਦਾ ਅਭਿਆਸ ਜ਼ਰੂਰ ਰਖਿਆ ਕਰੋ!

# ਮੈਂ ਪ੍ਰਦੇਸੀ

—ਤਰਲੋਕ ਮਨਸੂਰ

### (ਵਿਆਖਿਆ ਤੇ ਕਵਿਤਾ)

ਗਰਮੀਆਂ ਦੀ ਰੁਤ ਹੈ। ਛੱਤ ਉਤੇ ਮੇਰਾ ਮੰਜਾ ਡੱਠਾ ਹੋਇਆ ਹੈ। ਉਤਾਂਹ-ਮੂੰਹ ਨਿਸ਼ੱਲ, ਮੈਂ ਬਿਸਤਰੇ ਉਤੇ ਲਟਾ ਪਿਆ ਹਾਂ। ਰਾਤ ਰਾਣੀ ਦੇ ਟੁਟ ਗਏ ਹਾਰ ਦੇ ਚਿਟੇ ਮੋਤੀ ਸਾਰੇ ਆਕਾਸ਼ ਉਤੇ ਖਿਲਰੇ ਪਏ ਹਨ। ਇਹ ਤਾਰਿਆਂ ਦੀ ਟਹਿਕਦੀ ਦੁਨੀਆਂ। ਕਲਪਨਾ ਹੀ ਕਲਪਨਾ ਵਿਚ ਇਕ ਤਾਰੇ ਤੋਂ ਦੂਜੇ ਤਾਰੇ ਤਕ ਦਾ ਸਫਰ ਕਰਨਾ, ਦੂਰੀ ਨੂੰ ਨਾਪਣਾ ਕਿਨਾ ਸੁਖ ਦਾਇਕ ਹੁੰਦਾ ਹੈ! ਵਾਹਿਗੁਰੂ ਦੇ ਚਰਨਾਂ ਵਿਚ ਬੈਠਣ ਵਰਗਾ ਸੁਖ?

ਇਹਨਾਂ ਤਾਰਿਆਂ ਚੋਂ ਡੁਲ੍ਹਦੇ ਨੂਰ ਨੂੰ ਮੈਂ ਅੱਖੀਂ ਰਜ ਕਰਕੇ ਪੀ ਰਿਹਾ ਹਾਂ। ਪਰਵਾਰ ਦੇ ਬਾਕੀ ਜੀਅ ਥਲੇ ਵੇਹੜੇ ਵਿਚ ਪਏ ਹਨ। ਏਥੇ ਕੋਠੇ ਉਤੇ ਮੈਂ ਇਕੱਲਾ ਹਾਂ।

ਇਹ 'ਇੱਕਲੇ' ਹੋਣ ਦਾ ਖਿਆਲ 'ਇਕੱਲਤਾ' ਦੇ ਅਹਿਸਾਸ ਨੂੰ ਜਗਾਂਦਾ ਹੈ। ਮੈਂ ਇਕੱਲਾ? ਪ੍ਰਦੇਸੀ? ਅਜਨਬੀ? ਕਿਸੇ ਦੂਜੇ ਦੇਸ਼, ਦੂਜੀ ਧਰਤੀ ਦਾ ਵਾਸੀ? ਸਚ ਮੁਚ ਹੀ ਮੈਂ ਇਸ ਧਰਤੀ ਦਾ ਵਾਸੀ ਨਹੀਂ ਲਗਦਾ। ਮੈਂ ਇਕ ਪਿਆਰ ਪੁੰਗਰਾ, ਪ੍ਰੀਤਾਂ ਦਾ ਵਣਜਾਰਾ, ਸਾਰੀ ਉਮਰ ਸਹਿਕਿਆ ਹਾਂ ਇਕ ਮਧੁਰ ਮੁਸਕਾਣ ਲਈ, ਦੋ ਮਿਠੇ ਬੋਲਾਂ ਲਈ। ਇਸ ਧਰਤੀ ਦੇ ਲੋਕ ਕਿਹੋ ਜਹੇ ਹਨ? ਕਹਿਣੀ ਤੇ ਕਰਨੀ ਦਾ ਕੋਈ ਸੁਮੇਲ ਨਹੀਂ। ਪਖੰਡ, ਦੰਭ ਦਾ ਬੋਲ ਬਾਲਾ ਹੈ। ਇਕ ਅਕਾਲ ਪੁਰਖ ਨੂੰ ਸਾਰੇ ਮਨਦੇ ਹਨ, ਤੇ ਉਸੇ ਇਕ ਦੇ ਨਾਂਅ ਉਤੇ ਜਨ-ਸੰਘਾਰ ਹੁੰਦਾ ਹੈ। ਮੇਲੇ ਵਿਚ ਗੁਆਚੇ ਬਾਲ ਵਾਂਗ ਮੈਂ ਅਣ-ਪਛਾਤਾ, ਅਣ-ਜਾਣਿਆਂ ਏਸ ਕੂੜ-ਕਪਟ ਦੀ ਭੀੜ ਵਿਚ ਫਿਰ ਰਿਹਾ ਹਾਂ। ਇਹ ਦੁਨੀਆਂ ਮੇਰੇ ਮੇਚ ਨਹੀਂ ਆਈ। ਹੇ ਮਹਾਂ ਪ੍ਰਭੂ ਮੈਨੂੰ ਉਸ ਧਰਤੀ ਦੇ ਦਰਸ਼ਨ ਕਰਦਾ, ਜੋ ਮੇਰੀ ਹੈ। ਜਿਥੇ ਮੁਹਬਤ ਵਸਦੀ ਹੈ, ਜਿਥੇ ਸੁਹਿਰਦਤਾ ਹੈ, ਸਤਿਕਾਰ ਹੈ। ਹੇ ਘਟੋ-ਪੂਰਨ ਪ੍ਰਮਾਤਮਾ ਜਾਂ ਇਸ ਧਰਤੀ ਦੇ ਲੋਕ ਨੂੰ ਪਿਆਰ, ਸਤਿਕਾਰ ਦੀ ਦਾਤ ਦੇਹ ਜਾਂ ਮੈਨੂੰ ਮੇਰੀ ਧਰਤੀ ਦੀ ਦਸ ਪਾ—ਮੈਂ ਕਿਸ ਧਰਤੀ ਤੋਂ ਕਿਸ ਤਾਰੇ ਤੋਂ ਆਇਆ ਹਾਂ? ਹਾਂ :—

ਰੋਜ਼ ਰਾਤ ਨੂੰ ਤਾਰਿਆਂ ਤੋਂ ਗਲ ਤੁਰਦੀ ਹੈ।
ਇਕ ਇਕ ਤਾਰੇ ਨੂੰ ਮੈਂ ਨੀਝਾਂ ਲਾ ਲਾ ਵੇਂਹਦਾ ਹਾਂ।
ਪ੍ਰਸ਼ਨ-ਚਿਨ੍ਹ ਬਣੀ ਚੇਤਨਾ ਮੇਰੀ—
ਕਣ ਕਣ ਤੋਂ ਪਈ ਪੁਛਦੀ ਹੈ :—
ਮੈਂ ਕਿਸ ਤਾਰੇ ਤੋਂ ਆਇਆ ਹਾਂ?
ਕਿਸ ਤਾਰੇ ਤੇ ਤੁਰ ਜਾਣਾ ਹੈ?
ਹੇ ਰਾਮ ਜੀ,
ਕਿਧੇ ਮੇਰਾ ਅਸਲ ਟਿਕਾਣਾ ਹੈ?
ਕਿਸ ਤਾਰੇ ਮੇਰੀ ਵਸੇ ਮੁਹੱਬਤ?
ਕਿਸ ਤਾਰੇ ਚੈਨ-ਕਰਾਰ ਮਿਲੇ?
ਕਿਸ ਤਾਰੇ ਮੇਰੀ ਤ੍ਰਿਸ਼ਨਾ ਬੁਝੇ?
ਪਿਆਰ ਮਿਲੇ, ਸਤਿਕਾਰ ਮਿਲੇ?
ਮੈਂ ਪ੍ਰਦੇਸੀ, ਕਿਸ ਤਾਰੇ ਤੋਂ ਇਸ ਧਰਤੀ ਉਤੇ ਆਇਆ ਹਾਂ।
ਨਾਂ ਕੋਈ ਜਾਣੇਂ, ਨਾਂ ਪਹਿਚਾਣੇਂ,
ਮੈਂ ਕਿਸ ਮਾਂ ਦਾ ਜਾਇਆ ਹਾਂ?
ਹੇ ਪ੍ਰਭ ਜੀ, ਇਹ ਇੱਕਲ ਤੰਚਾਲੀ—
ਔਖੀ, ਖਰ੍ਹਵੀ ਭਰਤੀ ਹੈ?
ਅਣਖਾਂ ਮੂੰਹ, ਇਕ ਦੂਜੀ ਤੋਂ ਸਭ ਬੇਗਾਨੇ,
ਰਾਮ ਜੀ ਕਿਹੂ ਜਹੀ ਤੇਰੀ ਧਰਤੀ ਹੈ?
ਜਿਸ ਤਾਰੇ ਮੇਰੀ ਮਿਲੇ ਮੁਹਬਤ—
ਮੈਨੂੰ ਉਹ ਤਾਰਾ ਸਮਝਾਓ।
ਜਾਂ ਕੋਈ ਐਸੀ ਬਣਤ ਬਣਾਓ—
ਇਕ ਦੂਜੇ ਨੂੰ ਹਰ ਕੋਈ ਜਾਣੇ।
ਰਸ-ਮੁਹੱਬਤ ਸਭ ਕੋਈ ਮਾਣੇ।
ਜਾਂ ਫਿਰ ਏਨਾ ਕਰਮ ਕਮਾਓ।
ਮੈਨੂੰ ਆਪਣੇ ਪਾਸ ਬੁਲਾਓ।
ਪ੍ਰਭ ਜੀ—
ਕਿਸੇ ਤਰਾਂ ਤਾਂ, ਇਹ ਗੁਥੀ ਸੁਲਝਾਓ।

●

ਪਿੰਡ ਤੇ ਡਾਕਘਰ ਹਰੀਪੁਰ ਨਾਇਕ
ਜ਼ਿਲਾ ਨੈਨੀਤਾਲ (ਯੂ. ਪੀ.)

# ਵਰਿਆਮ ਲਈ ਸਹਿਯੋਗ

—**ਸ: ਗੁਰਬਖ਼ਸ਼ ਸਿੰਘ** ਕੁਜਰਾਂ ਵਾਲਾ ਟਾਊਣ ਦਿੱਲੀ ਵਲੋਂ ਇਕੀ ਰੁਪਏ ਵਰਿਆਮ ਵਾਸਤੇ ਪੁਜੇ ਹਨ—ਧਨਵਾਦ।

—**ਸ: ਐਸ. ਐਸ. ਸਿਆਨ** ਯੂ. ਕੇ. ਵਾਲਿਆਂ ਵਰਿਆਮ ਦੇ ਸਹਿਯੋਗ ਹਿਤ ਚੰਦੇ ਤੋਂ ਇਲਾਵਾ ੨੫/- ਰੁਪੈ ਭੇਜੇ ਹਨ।

# ਵਰਿਆਮ ਦੇ ਨਵੇਂ ਜੀਵਨ ਸਾਥੀ

—**ਸ: ਮਨਫੂਲ ਸਿੰਘ,** ਮਾਇਆ ਕੁੰਜ, ਗੋਵਿੰਦੀ ਰੋਡ ਇਓਨਾਰ ਬੰਬਈ-੮੮ ਵਰਿਆਮ ਦੇ ਨਵੇਂ ਜੀਵਨ ਮੈਂਬਰ ਬਣੇ ਹਨ। ਆਪ ਸਫਲ ਐਨਜੀਨਅਰ, ਕੰਟਰੈਕਟਰ ਅਤੇ ਇੰਟੀਰੀਅਰ ਡੈਕੋਰੇਟਰ ਹਨ।

—**ਸ: ਸੁਖਦੇਵ ਸਿੰਘ** ਕਮਰਾ ਨੰਬਰ ੪:੩, ਬਿਲਡਿੰਗ ਨੰ: ੬੫-੨ ਸੈਕਟਰ ਨੰ: ੪ ਸੀ.ਬੀ.ਡੀ. ਬੇਲਾਪੁਰ ਸਾਹਮਣੇ ਕੋਨਕਨ ਭਵਨ, ਨਿਊ ਬੰਬਈ ੬੦੦੬੧੪ ਵਰਿਆਮ ਦੇ ਨੌਜਵਾਨ ਜੀਵਨ ਸਾਥੀ ਬਣੇ ਹਨ।

—**ਸ: ਅਰਜਨ ਸਿੰਘ ਮਠਾਰੂ** ਬੰਬਈ ਵਰਿਆਮ ਦੇ ਨਵੇਂ ਜੀਵਨ ਸਾਥੀ ਬਣੇ ਹਨ ਆਪ ਦੀ ਪੈਨ ਬਨਾਉਣ ਦੀ ਫੈਕਟਰੀ ਹੈ ਅਤੇ ਤਨਜ਼ਾਨੀਆ ਹੱਲੇ ਤੇ ਵੀ ਰਹੇ ਸਨ।

—ਖੁਰਾਣਾ ਸਿਲਕ ਇੰਡਸਟ੍ਰੀਜ਼ ੪੩੯ ਸੰਗਿੰਡ ਫਲੋਰ, ਕਾਲਬਾ ਦੇਵੀ ਰੋਡ ਬੰਬਈ-੪੦੦੦੦੨ ਦੇ ਮਾਲਕ **ਸ: ਨਰਿੰਦਰ ਸਿੰਘ ਖੁਰਾਣਾ** ਵਰਿਆਮ ਦੇ ਨਵੇਂ ਜੀਵਨ ਸਾਥੀ ਬਣੇ ਹਨ—ਆਪ ਸਫਲ ਕਾਰੋਬਾਰੀ ਅਤੇ ਵਰਿਆਮ ਦੇ ਸ਼ੁਭ ਚਿੰਤਕ ਮਿਤਰ ਹਨ।

—**ਸ: ਸੂਰਤ ਸਿੰਘ** ਟਿੰਬਰ ਮਰਚੈਂਟ ਅਰਜਿਤ ਪੂਰੀ ਜਲੰਧਰ। ਵਰਿਆਮ ਦੇ ਪੁਰਾਣੇ ਸਾਥੀ ਇਸ ਦੇ ਜੀਵਨ ਮੈਂਬਰ ਵੀ ਬਣ ਗਏ ਹਨ।

# ਮੰਡੀ ਨਿਵਾਸੀ

ਸੰਤ ਗਿਆਨ ਇੰਦਰਪਾਲ ਸਿੰਘ ਜੀ ਨੇ ਅਪਣੇ ਗ੍ਰਹਿ ਵਿੱਖੇ ਸਤਿਗੁਰੂ ਜੀ ਦੀ ਮਰਿਯਾਦਾ ਨਾਲ ਅਖੰਡ ਪਾਠ ਕਰਾਇਆ ਅਤੇ ਆਸਾ ਦੀ ਵਾਰ ਦਾ ਕੀਰਤਨ ਹੋਇਆ ਅਤੇ ਵਰਿਆਮ ਨੂੰ ੫੦/- ਰੁਪਏ ਤੇ ਲੰਗਰ ਸ੍ਰੀ ਭੈਣੀ ਸਹਿਬ ਵਾਸਤੇ ਸਹਾਇਤਾ ਮਨੀਆਰਡਰ ਰਾਹੀਂ ਭੇਜੀ।

### ਆਦਮੀ-ਆਦਮੀ

ਕਈ ਐਸੇ ਆਦਮੀ ਵੀ ਹੁੰਦੇ ਹਨ ਜਿਨ੍ਹਾਂ ਨਾਲ ਗੱਲ ਕਰਨ ਪਿਛੋਂ ਤੁਹਾਡੀ ਤੀਬਰ ਇਛਾ ਹੁੰਦੀ ਹੈ ਕਿ ਕਿਸੇ ਕੁੱਤੇ ਨੂੰ ਥਪਕੀ ਦੇ ਦਿਓ, ਕਿਸੇ ਬਾਂਦਰ ਨਾਲ ਮੁਸਕਰਾ ਦਿਓ ਜਾਂ ਸਤਿਕਾਰ ਨਾਲ ਕਿਸੇ ਹਾਥੀ ਸਾਹਮਣੇ ਅਪਣਾ ਹੈਟ ਉੱਚਾ ਕਰ ਦਿਓ।

—ਰੋਰਕੀ

### ਚੋਣ

ਚੋਣ ਲੜਨ ਲਈ ਬੰਲ ਬੁਧੀ ਦੀ ਲੋੜ ਹੈ।

—ਸੰਤ ਸਿੰਘ ਸੇਖੋਂ

### ਚੁੱਪ

ਚੁੱਪ ਵਾਰਤਾਲਾਪ ਦੀ ਇਕ ਮਹਾਨ ਕਲਾ ਹੈ। ਉਹ ਮੂਰਖ ਨਹੀਂ ਹੈ ਜੋ ਇਹ ਜਾਣਦਾ ਹੈ ਕਿ ਕਿਸ ਵੇਲੇ ਚੁੱਪ ਰਹਿਣਾ ਹੈ।

—ਵਿਲੀਅਮ ਹੈਜ਼ਲਿਟ

### ਸੱਚ-ਝੂਠ

ਕਈ ਲੋਕ ਹਨ ਜੋ ਮਾਨ ਕਰਦੇ ਹਨ ਕਿ ਉਨ੍ਹਾਂ ਕਦੀ ਝੂਠ ਨਹੀਂ ਬੋਲਿਆ। ਉਹ ਆਪਣੇ ਆਪ ਨੂੰ ਇਹ ਪੁਛਣ ਕਿ ਕਿੰਨੀ ਵਾਰ ਉਹ ਸੱਚ ਬੋਲਣ ਤੋਂ ਪਰਤ ਗਏ ਹਨ ਤੇ ਕਿੰਨੀ ਵਾਰ ਉਨ੍ਹਾਂ ਚੁੱਪ ਰਹਿਣੀ ਦਾ ਆਸਰਾ ਲਿਆ ਹੈ।

—ਏਵਿਟੂਸ਼ੈਂਕੂ ਯਿਵਤੂਸ਼ੈਂਕੂ

### ਚੋਰ

ਅਸੀਂ ਸਭ ਚੋਰ ਹਾਂ। ਜੇਕਰ ਮੈਂ ਅਜਿਹੀ ਕੋਈ ਚੀਜ਼ ਅਪਣੇ ਕੋਲ ਰਖਦਾ ਹਾਂ, ਜਿਸਦੀ ਮੈਨੂੰ ਹੁਣੇ ਲੋੜ ਨਹੀਂ ਤਾਂ ਮੈਂ ਕਿਸੇ ਹੋਰ ਦਾ ਅਧਿਕਾਰ ਮਾਰਦਾ ਹਾਂ।

—ਮਹਾਤਮਾ ਗਾਂਧੀ

### ਚਰਿਤ੍ਰ ਦੀ ਅਜ਼ਮਾਇਸ਼

ਜੇ ਤੁਸੀਂ ਕਿਸੇ ਬੰਦੇ ਦਾ ਚਰਿੱਤਰ ਅਜ਼ਮਾਉਣਾ ਹੈ ਤਾਂ ਉਸ ਦੇ ਹੱਥ ਵਿਚ ਤਾਕਤ ਦੇ ਦਿਓ।

—ਅਬਰਾਹਮ ਲਿੰਕਨ

### ਪਹਿਲਾ ਕਦਮ

ਹਜ਼ਾਰਾਂ ਮੀਲ ਲੰਮਾ ਸਫ਼ਰ ਪਹਿਲੇ ਕਦਮ ਨਾਲ ਸ਼ੁਰੂ ਹੁੰਦਾ ਹੈ। —ਚੀਨੀ ਮੁਹਾਵਰਾ

### ਵਿਆਹ

ਵਿਆਹ ਤੋਂ ਪਹਿਲਾਂ ਅੱਖਾਂ ਪੂਰੀਆਂ ਖੁਲੀਆਂ ਰੱਖੋ ਤੇ ਬਾਅਦ ਵਿਚ ਅੱਧ-ਮੀਟੀਆਂ। —ਅਗਿਆਤ

—ਨਰਿੰਜ ਸਿੰਘ ਸਾਥੀ

THE TRADERS' BANK LTD
COMPLETES

# 50

(1933–1983)

YEARS OF DEDICATED SERVICE TO THE NATION

WE PAY 0·25% MORE INTEREST ON SAVINGS
AND TERM DEPOSITS
UPTO 3 YEARS THAN OTHER SCHEDULED
COMMERCIAL BANKS

*Invest in our attractive deposit schemes*

*and grow with the growing Bank*

Branches in : PUNJAB, HARYANA, U. P. & DELHI



## THE TRADERS' BANK LTD.

(Regd. & H. O. H-72, Connought Circus, New Delhi)

Scheduled Bank)

S. PARKASH SINGH
General Manager

S. SHER SINGH SINDHU
Chairman

REPUTED MANUFACTURERS OF:

SUPERIOR QUALITY

SINGLE BARREL &

DOUBLE BARREL

B. L. 12 BORE

# GUNS

Grams : SNIPER Phone : 3803

# MODERN GUN WORKS

Opp. Industrial Estate,
JAMMU CANTT.

---

With best compliments from :-

# *NAMDHARI BROTHERS*

Prop. S. AJIT SINGH
*Main Bazar, DALTONGANJ (Bihar)*
Dealers : KIRLOSKAR DIESEL ENGINE P. S. G. ELECTRIC MOTORS. ELECTRICAL APPLIANCES STAINLESS STEEL PARTS, PRESSURE COOKERS AND AGRICULTURAL IMPLIMENTS

---

WITH BEST COMPLIMENTS FROM :

## *New Namdhari Cloth House*

WHOLE SALE CLOTH DEALERS

*Main Bazar DALTONGANJ (Bihar)*

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ





## ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਡਿਲਕਸ ਵੈਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

## ਨਾਮਧਾਰੀ ਏਜੰਸੀਜ਼

੨/੨੦੬੮, ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ,
ਚਾਂਦਨੀ ਚੌਂਕ, ਦਿਲੀ-੧੧੦੦੦੬

Manufacturers & Suppliers of :

**TUKRIDAR PRINTED SHAMIANAS & KANATS**
**FOR ALL KINDS, IN ATTRACTIVE AND GUARANTEED FAST COLOURS**
**WOODEN & STEEL FURNITURE**
**& PADESTALFAN ETC.**

Phones : Office : 258411
" : 250345
Resi. : 213054

**PLEASE CONTACT**

# Namdhari Agencies

2/2068 CHAH ANDARA, (Behind Jubilee Cinema)
CHANDNI CHOWK, DELHI-110006

Registered No. NW/JL—253 MONTHLY WARIAM August 1985
Registered with the registrar of News Papers for India No. 26453/75

# "POONAM"

PROUDLY PRODUCES

LIP-SMACKING
EPOCH-MAKING
MOUTH-WATERING

## Delightful Delectable Delicious

# BISCUITS

ALREADY INTRODUCED:

Glucose, Roshni, Twinkle, Orange
Pineapple, Elaichi Cream Biscuits

Fully geared to release Shortly Salty Quality Biscuits

## POONAM BISCUITS PVT. LTD.

E-23 M. I. D. C. Ind. Area
Chikalthana, Aurangabad-431210
Telephone : 8707
Telegram : POONAM

ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫ਼ਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ ।
Monthly WARIAM, Ladowali Road, Jalandhar-144001.